


ੴ ਸਤਿਗੁਰ ਪ੍ਰਸਾਦਿ॥

ਗੁਰਮਤਿ ਸਾਚੀ ਸਾਚਾ ਵੀਚਾਰੁ॥

# ਗੁਰਮਤਿ ਪ੍ਰਕਾਸ਼

(ਧਰਮ ਪ੍ਰਚਾਰ ਕਮੇਟੀ ਦਾ ਮਾਸਿਕ-ਪੱਤਰ)

ਫੱਗਣ-ਚੇਤ, ਨਾਨਕਸ਼ਾਹੀ ੫੪੩ ਮਾਰਚ 2012

ਜਿਲਦ ੫੫ ਅੰਕ ੧੨

*ਸੰਪਾਦਕ*

ਸਿਮਰਜੀਤ ਸਿੰਘ

*ਐਮ.ਏ., ਐਮ.ਐਮ.ਸੀ.*




## ਚੰਦਾ

| | |
|---|---|
| ਸਾਲਾਨਾ (ਦੇਸ਼) | ₹ ੨੦ |
| ਲਾਈਫ਼ (ਦੇਸ਼) | ₹ ੨੦੦ |
| ਸਾਲਾਨਾ ਵਿਦੇਸ਼ | ₹ ੫੦੦ |
| ਲਾਈਫ਼ ਵਿਦੇਸ਼ | ₹ ੫੦੦੦ |
| ਪ੍ਰਤੀ ਕਾਪੀ | ₹ ੨ |

## ਚੰਦਾ ਭੇਜਣ ਦਾ ਪਤਾ

ਸਕੱਤਰ
ਧਰਮ ਪ੍ਰਚਾਰ ਕਮੇਟੀ
(ਸ਼੍ਰੋਮਣੀ ਗੁ: ਪ੍ਰ: ਕਮੇਟੀ)
ਸ੍ਰੀ ਅੰਮ੍ਰਿਤਸਰ-੧੪੩੦੦੬

Secretary
Dharam Parchar Committee
(S.G.P.C.)
Sri Amritsar-143006

**ਫੋਨ :** 0183-2553956-59 **ਐਕਸ** 304 **ਫੈਕਸ :** 0183-2553919

website : www.sgpc.net e-mail : gurmat_parkash@yahoo.co.in

ਡਾਕ ਰਾਹੀਂ 'ਗੁਰਮਤਿ ਪ੍ਰਕਾਸ਼' ਨਾ ਪੁੱਜਣ ਬਾਰੇ ਉਪਰੋਕਤ ਫੋਨ ਨੰਬਰ ਮਿਲਾ ਕੇ ਇੰਚਾਰਜ ਗੁਰਮਤਿ ਪ੍ਰਕਾਸ਼ ਨਾਲ ਐਕਸ: 303 'ਤੇ ਸੰਪਰਕ ਕਰੋ ਜੀ।

Approved for School Libraries by the Director of Public Instructions Punjab.
Vide Circular No. 4580-2/25-58-B-49154 Dated Oct. 1958

# ਤਤਕਰਾ

*ਗੁਰਬਾਣੀ ਵਿਚਾਰ :*

# ਸੋ ਕਿਉ ਮੰਦਾ ਆਖੀਐ...

*ਭੰਡਿ ਜੰਮੀਐ ਭੰਡਿ ਨਿੰਮੀਐ ਭੰਡਿ ਮੰਗਣੁ ਵੀਆਹੁ॥*
*ਭੰਡਹੁ ਹੋਵੈ ਦੋਸਤੀ ਭੰਡਹੁ ਚਲੈ ਰਾਹੁ॥*
*ਭੰਡੁ ਮੁਆ ਭੰਡੁ ਭਾਲੀਐ ਭੰਡਿ ਹੋਵੈ ਬੰਧਾਨੁ॥*
*ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ॥* *(ਪੰਨਾ ੪੭੩)*

'ਆਸਾ ਕੀ ਵਾਰ' ਦੀਆਂ ਇਨ੍ਹਾਂ ਪਾਵਨ ਸਤਰਾਂ ਵਿਚ, ਗੁਰੂ ਨਾਨਕ ਸਾਹਿਬ ਇਸਤਰੀ ਨੂੰ ਬੁਰਾ-ਭਲਾ ਕਹਿਣ ਵਾਲੇ ਲੋਕਾਂ ਨੂੰ ਸਮਝਾਉਂਦੇ ਹਨ ਕਿ ਜਿਸ ਇਸਤਰੀ ਤੋਂ ਬਿਨਾਂ ਮਨੁੱਖੀ-ਹੋਂਦ ਦੀ ਕਲਪਨਾ ਵੀ ਸੰਭਵ ਨਹੀਂ, ਉਸ ਨੂੰ ਮੰਦਾ ਬੋਲਣਾ ਸ਼ੋਭਾ ਨਹੀਂ ਦਿੰਦਾ। ਗੁਰੂ ਨਾਨਕ ਸਾਹਿਬ ਫੁਰਮਾਉਂਦੇ ਹਨ ਕਿ ਅਸੀਂ ਸਾਰੇ ਇਸਤਰੀ (ਭੰਡਿ) ਤੋਂ ਜੰਮਦੇ ਹਾਂ, ਇਸਤਰੀ ਦੇ ਪੇਟ ਵਿਚ ਹੀ ਨਿੰਮੇ ਜਾਂਦੇ ਹਾਂ। ਇਸਤਰੀ ਨਾਲ ਹੀ ਮੰਗਣਾ-ਵਿਆਹ ਹੁੰਦਾ ਹੈ। ਇਸਤਰੀ ਨਾਲ ਸੰਜੋਗ ਤੋਂ ਹੀ ਮਨੁੱਖ ਜਾਤੀ ਵਿਚ ਵਾਧੇ (ਜਣਨ) ਦਾ ਸਿਲਸਿਲਾ ਤੁਰਦਾ ਹੈ। ਇਸਤਰੀ ਦੀ ਮੌਤ ਹੋਣ 'ਤੇ ਦੂਜੀ ਇਸਤਰੀ ਦੀ ਭਾਲ ਹੁੰਦੀ ਹੈ ਕਿਉਂਕਿ ਸਮਾਜਿਕ-ਜ਼ਾਬਤਾ (ਬੰਧਾਨੁ) ਇਸਤਰੀ ਨਾਲ ਹੀ ਕਾਇਮ ਰਹਿੰਦਾ ਹੈ। ਸੋ ਐਸੀ ਇਸਤਰੀ ਨੂੰ ਮੰਦਾ ਕਿਉਂ ਕਿਹਾ ਜਾਏ, ਜਿਸ ਤੋਂ ਰਾਜੇ-ਮਹਾਰਾਜੇ (ਪ੍ਰਤਾਪੀ, ਤੇਜੱਸਵੀ ਲੋਕ) ਜੰਮਦੇ ਆਏ ਹਨ। ਇੱਥੇ ਇਹ ਜਾਣ ਲੈਣਾ ਜ਼ਰੂਰੀ ਹੈ ਕਿ ਗੁਰਮਤਿ ਵਿਚਾਰਧਾਰਾ ਵਿਚ ਸਿਧਾਂਤਕ ਪੱਖੋਂ ਇਸਤਰੀ-ਪੁਰਸ਼ ਦੀ ਸ਼੍ਰੇਣੀ ਵੰਡ ਮੰਨੀ ਹੀ ਨਹੀਂ ਗਈ। 'ਠਾਕੁਰੁ ਏਕੁ ਸਬਾਈ ਨਾਰਿ' ਕਹਿ ਕੇ ਇਸ ਵੰਡ ਨੂੰ ਮੁੱਢੋਂ ਹੀ ਨਕਾਰ ਦਿੱਤਾ ਗਿਆ ਹੈ ਅਤੇ ਸਭ ਨੂੰ ਇਕ ਰੂਪ, ਇਕ ਜੋਤ ਮੰਨਿਆ ਗਿਆ ਹੈ। ਇਸ ਦੇ ਬਾਵਜੂਦ, ਰੱਬ ਦੀ ਪ੍ਰਾਪਤੀ ਲਈ ਇਸਤਰੀ ਗੁਣਾਂ ਦੀ ਮਹਾਨਤਾ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਥਾਂ-ਪੁਰ-ਥਾਂ ਦਰਸਾਈ ਗਈ ਹੈ:

*ਨਿਵਣੁ ਸੁ ਅਖਰੁ ਖਵਣੁ ਗੁਣੁ ਜਿਹਬਾ ਮਣੀਆ ਮੰਤੁ॥*
*ਏ ਤ੍ਰੈ ਭੈਣੇ ਵੇਸ ਕਰਿ ਤਾਂ ਵਸਿ ਆਵੀ ਕੰਤੁ॥੧੨੭॥* *(ਪੰਨਾ ੧੩੮੪)*

ਪਰ ਅਫਸੋਸ! ਇਸਤਰੀ ਨੂੰ ਮੰਦਾ ਕਹਿਣ ਦੀ ਰੁਚੀ ਅੱਜ ਦੇ 'ਅਗਾਂਹਵਧੂ' ਸਮਾਜ ਵਿਚ ਵੀ ਘੱਟ ਨਹੀਂ ਹੋਈ। ਅੱਜ ਵੀ ਸਾਡੇ ਸਮਾਜ ਵਿਚ 'ਕੁੜੀਮਾਰਾਂ' ਦੀ ਘਾਟ ਨਹੀਂ, ਜੋ ਮਾਂ ਦੇ ਗਰਭ ਵਿਚ ਹੀ ਲੜਕੀ ਨੂੰ ਕਤਲ ਕਰ ਦਿੰਦੇ ਹਨ। ਜਿਨ੍ਹਾਂ ਨੂੰ ਸੰਸਾਰ ਵੇਖਣਾ ਨਸੀਬ ਹੋ ਜਾਂਦਾ ਹੈ, ਉਨ੍ਹਾਂ ਦੇ ਜੰਮਣ ਦੀ ਕੋਈ ਖੁਸ਼ੀ ਨਹੀਂ ਮਨਾਈ ਜਾਂਦੀ; ਉਸ ਦੀ ਪਰਵਰਿਸ਼ ਵੀ ਚਾਅ ਨਾਲ ਨਹੀਂ ਕੀਤੀ ਜਾਂਦੀ। ਬਹੁਤੇ ਪਰਵਾਰਾਂ ਵਿਚ ਲੜਕੀ ਨੂੰ ਬਹੁਤਾ ਪੜ੍ਹਾਉਣਾ ਚੰਗਾ ਨਹੀਂ ਸਮਝਿਆ ਜਾਂਦਾ। 'ਬਿਗਾਨੇ ਧਨ' ਨੂੰ ਛੇਤੀ ਘਰੋਂ ਕੱਢਣ ਲਈ ਅੱਲ੍ਹੜ ਉਮਰੇ ਹੀ ਵਿਆਹ ਦਿੱਤਾ ਜਾਂਦਾ ਹੈ। ਸਹੁਰੇ ਘਰ ਜਾ ਕੇ ਵੀ 'ਬਿਗਾਨੀ ਧੀ' ਨੂੰ ਮਾਣ-ਸਨਮਾਨ ਨਸੀਬ ਨਹੀਂ ਹੁੰਦਾ। ਰੱਬ ਨਾ ਕਰੇ, ਜੇ ਵਿਧਵਾ ਹੋ ਜਾਏ ਤਾਂ ਸਮਾਜ ਦੀਆਂ ਨਜ਼ਰਾਂ, ਉਸ ਦਾ ਕਲੇਜਾ ਉਵੇਂ ਹੀ ਪਾੜਦੀਆਂ ਹਨ, ਜਿਵੇਂ ਸਦੀਆਂ ਪਹਿਲਾਂ! ਕਹਿਣ ਤੋਂ ਭਾਵ, ਇਸਤਰੀ ਦਾ ਮਾਣ-ਸਨਮਾਨ, ਅਜੇ ਵੀ ਪੂਰੀ ਤਰ੍ਹਾਂ ਬਹਾਲ ਹੋਣਾ ਬਾਕੀ ਹੈ। ਅਜਿਹੀ ਹਾਲਤ ਵਿਚ ਗੁਰੂ ਨਾਨਕ ਸਾਹਿਬ ਵੱਲੋਂ ਇਸਤਰੀ ਦੇ ਹੱਕ ਵਿਚ ਮਾਰਿਆ 'ਹਾਅ ਦਾ ਨਾਅਰਾ' ਅੱਜ ਵੀ ਉਸੇ ਤਰ੍ਹਾਂ ਪ੍ਰਸੰਗਿਕ ਹੈ, ਜਿਸ ਤਰ੍ਹਾਂ ਪੰਜ ਸਦੀਆਂ ਪਹਿਲਾਂ। ■

ਸੰਪਾਦਕੀ

# ਆਓ! ਹੋਲਾ ਮਹੱਲਾ ਮਨਾਈਏ

*ਸਿੱਖਾਂ ਨੂੰ ਬੁਰਾਈਆਂ ਨਾਲ ਜੂਝਣ ਦੀ ਗੁੜ੍ਹਤੀ ਤਾਂ ਸਿੱਖ ਧਰਮ ਦੇ ਜਨਮ ਸਮੇਂ ਤੋਂ ਹੀ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਦੇ ਦਿੱਤੀ ਸੀ। ਸਿੱਟੇ ਵੱਜੋਂ ਮਜ਼ਹਬ, ਰੰਗ-ਨਸਲ, ਜਾਤ-ਪਾਤ, ਛੂਆ-ਛੂਤ ਵਰਗੀਆਂ ਕਈ ਅਹਿਮ ਬੁਰਾਈਆਂ ਦੀ ਜੜ੍ਹ ਪੁੱਟੀ ਗਈ। ਗੁਰੂ ਜੀ ਵੱਲੋਂ ਬਖ਼ਸ਼ਿਸ਼ ਕੀਤੇ ਮੁੱਖ ਸਿਧਾਂਤ 'ਨਾਮ ਜਪੋ-ਕਿਰਤ ਕਰੋ-ਵੰਡ ਛਕੋ' ਨੇ ਇਕ ਨਵੀਂ ਜਾਗ੍ਰਿਤੀ ਪੈਦਾ ਕੀਤੀ। ਸਮੇਂ ਅਨੁਸਾਰ ਜੜ੍ਹ ਫੜਦੀਆਂ ਬੁਰਾਈਆਂ ਨਾਲ ਸਿੱਖ ਗੁਰੂ ਸਾਹਿਬਾਨ ਤੇ ਸਿੱਖਾਂ ਨੇ ਬੜੀ ਹਿੰਮਤ ਅਤੇ ਹੌਂਸਲੇ ਨਾਲ ਲੜਾਈ ਲੜਦਿਆਂ, ਲਾਮਿਸਾਲ ਸ਼ਹੀਦੀਆਂ ਪ੍ਰਾਪਤ ਕਰਦਿਆਂ ਸਮਾਜ ਨੂੰ ਨਵੀਆਂ ਸੇਧਾਂ ਦਿੱਤੀਆਂ। ਬੁਰਾਈਆਂ ਵਿਰੁੱਧ ਸੰਘਰਸ਼ ਲਈ ਅਗਾਊਂ ਹੀ ਨੀਤੀਆਂ ਘੜੀਆਂ ਜਾਂਦੀਆਂ। ਦਸਵੇਂ ਪਾਤਸ਼ਾਹ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਸਮਾਜ ਦੀ ਹਾਲਾਤ ਬੜੀ ਤਰਸਯੋਗ ਹੋ ਗਈ ਸੀ। ਰਾਜਸੀ ਸ਼ਕਤੀਆਂ ਦੀ ਆੜ ਵਿਚ ਆਮ ਆਦਮੀ 'ਤੇ ਕਹਿਰ ਢਾਹਿਆ ਜਾ ਰਿਹਾ ਸੀ। ਇਸਤਰੀਆਂ ਦੀ ਦਸ਼ਾ ਹੋਰ ਵੀ ਤਰਸਯੋਗ ਸੀ। ਨਵ-ਵਿਆਹੀਆਂ ਨੂੰ ਡੋਲੀਆਂ ਵਿੱਚੋਂ ਹੀ ਚੁੱਕ ਲਿਆ ਜਾਂਦਾ। ਕੋਈ ਵੀ ਜ਼ਾਲਮ ਹਾਕਮਾਂ ਦੇ ਕੁਕਰਮਾਂ ਨੂੰ ਰੋਕਣ ਦੀ ਹਿੰਮਤ ਨਾ ਕਰਦਾ। ਗੁਰੂ ਜੀ ਨੇ ਉਸ ਸਮੇਂ ਦੀਆਂ ਚੁਣੌਤੀਆਂ 'ਤੇ ਝਾਤ ਮਾਰਦਿਆਂ ਮਹਿਸੂਸ ਕਰ ਲਿਆ ਸੀ ਕਿ ਸੰਘਰਸ਼ ਲਈ ਨਵੇਂ ਪੈਂਤੜੇ ਧਾਰਨ ਕਰਨੇ ਪੈਣਗੇ। ਆਮ ਜਨਤਾ ਨੂੰ ਨਿਡਰਤਾ ਦਾ ਅਹਿਸਾਸ ਕਰਵਾਉਣਾ ਪਵੇਗਾ। ਹੋਲੀ ਦਾ ਤਿਉਹਾਰ ਜੋ ਝੂਠ ਉੱਪਰ ਸੱਚ ਦੀ ਜਿੱਤ ਦੇ ਪ੍ਰਤੀਕ ਵਜੋਂ ਮਨਾਇਆ ਜਾਂਦਾ ਸੀ, ਨਿਰਾ ਦਿਖਾਵਾ ਹੀ ਨਹੀਂ ਬਲਕਿ ਕਈ ਤਰ੍ਹਾਂ ਦੀਆਂ ਬੁਰਾਈਆਂ ਨੂੰ ਜਨਮ ਦੇਣ ਲੱਗ ਪਿਆ ਸੀ। ਲੋਕ ਇਕ ਦੂਸਰੇ 'ਤੇ ਗੰਦ ਸੁੱਟਦੇ, ਬੁਰਾ-ਭਲਾ ਬੋਲਦੇ, ਸ਼ਰਾਬ ਪੀਂਦੇ, ਜੂਆ ਖੇਡਦੇ, ਇਸ ਤਿਉਹਾਰ ਦੀ ਮੌਲਿਕਤਾ ਤੋਂ ਦੂਰ ਜਾ ਰਹੇ ਸਨ। ਇਸ ਲਈ ਗੁਰੂ ਸਾਹਿਬ ਨੇ ੧੭੫੭ ਬਿਕ੍ਰਮੀ ਦੀ ਹੋਲੀ ਵਾਲੇ ਦਿਨ ਇਕੱਠੀ ਹੋਈ ਸੰਗਤ ਨੂੰ ਨਵੇਂ ਸਿਧਾਂਤ ਨਾਲ ਹੋਲਾ ਮਹੱਲਾ ਮਨਾਉਣ ਦਾ ਆਦੇਸ਼ ਦਿੱਤਾ। ਗੁਰੂ ਜੀ ਨੇ ਸਿੰਘਾਂ ਦੇ ਦੋ ਦਲ ਤਿਆਰ ਕੀਤੇ। ਦੋਨਾਂ ਦਲਾਂ ਦੇ ਯੋਧਿਆਂ ਦੀ ਪਛਾਣ ਲਈ, ਉਨ੍ਹਾਂ ਨੂੰ ਵੱਖਰੇ-ਵੱਖਰੇ ਰੰਗ ਦੀਆਂ ਪੋਸ਼ਾਕਾਂ ਪਹਿਨਾਈਆਂ। ਇਕ ਦਲ ਨੂੰ ਕਿਲ੍ਹਾ ਹੋਲਗੜ੍ਹ ਦੇ ਰੱਖਿਅਕ ਦੇ ਰੂਪ ਵਿਚ ਤੈਨਾਤ ਕਰ ਦਿੱਤਾ ਅਤੇ ਦੂਸਰੇ ਨੂੰ ਕਿਲ੍ਹੇ 'ਤੇ ਹੱਲਾ ਕਰਨ ਦਾ ਹੁਕਮ ਹੋਇਆ। ਜਿੱਥੇ ਜਿੱਤ ਪ੍ਰਾਪਤ ਕਰਨ ਵਾਲੇ ਦਲ ਨੂੰ ਗੁਰੂ ਜੀ ਵੱਲੋਂ ਉਚੇਚਾ ਸਨਮਾਨਿਤ ਕੀਤਾ ਗਿਆ, ਉੱਥੇ ਦੋਵਾਂ ਦਲਾਂ ਨੂੰ ਰਜਵਾਂ ਕੜਾਹ ਪ੍ਰਸ਼ਾਦ ਵੀ ਛਕਾਇਆ ਗਿਆ। ਸਿੱਖਾਂ ਨੇ ਗੁਰੂ ਜੀ ਵੱਲੋਂ ਬਖ਼ਸ਼ੀ ਇਸ ਪਰੰਪਰਾ ਨੂੰ ਸ੍ਰੀ ਅਨੰਦਪੁਰ*

*ਸਾਹਿਬ ਦੀ ਧਰਤੀ ਉੱਤੇ ਅਮੁੱਲੇ ਖਜ਼ਾਨੇ ਦੇ ਰੂਪ ਵਿਚ ਅੱਜ ਵੀ ਸਾਂਭਿਆ ਹੋਇਆ ਹੈ। ਇਹ ਗੁਰੂ ਜੀ ਦੀ ਸਿੰਘਾਂ ਨੂੰ ਉਹ ਦੇਣ ਸੀ ਜਿਸ ਦੀ ਬਦੌਲਤ ਉਹ ਸਵਾ-ਸਵਾ ਲੱਖ ਵੈਰੀ ਸਾਹਮਣੇ ਡੱਟ ਗਏ। ਇਸੇ ਬਖ਼ਸ਼ਿਸ਼ ਨੇ ਸਿੱਖਾਂ ਨੂੰ ਜ਼ੁਲਮ ਅੱਗੇ ਡੱਟਣਾ ਸਿਖਾਇਆ, ਰਾਜਸੀ ਪਦਾਂ ਤਕ ਪਹੁੰਚਾਇਆ ਅਤੇ ਸੱਚ ਦੇ ਹੱਕ ਵਿਚ ਮਰਨਾ ਸਿਖਾਇਆ।*

*ਅੱਜ ਜਦ ਅਸੀਂ ੨੧ਵੀਂ ਸਦੀ ਵਿਚ ਵਿਚਰ ਰਹੇ ਹਾਂ ਤਾਂ ਸਾਡੇ ਸਾਹਮਣੇ ਕਈ ਨਵੀਆਂ ਚੁਣੌਤੀਆਂ ਖੜ੍ਹੀਆਂ ਹਨ। ਇਨ੍ਹਾਂ ਚੁਣੌਤੀਆਂ ਦੀ ਚਿੰਤਾ ਹਰ ਕੋਈ ਕਰ ਰਿਹਾ ਹੈ ਪਰੰਤੂ ਸਾਨੂੰ ਚਿੰਤਾ ਤੋਂ ਚਿੰਤਨ ਵੱਲ ਵਧਣਾ ਪਵੇਗਾ। ਇਨ੍ਹਾਂ ਚੁਣੌਤੀਆਂ ਦਾ ਚਿੰਤਨ ਕਰਨਾ ਹੀ ਅੱਜ ਸਾਡਾ ਮੁੱਖ ਫਰਜ਼ ਹੈ, ਤਾਂ ਕਿ ਅਸੀਂ ਆਉਣ ਵਾਲੀਆਂ ਪੀੜ੍ਹੀਆਂ ਨੂੰ ਆਪਣੇ ਗੌਰਵਮਈ ਵਿਰਸੇ ਤੋਂ ਜਾਣੂ ਕਰਵਾ ਕੇ ਮੁਕਾਬਲਾ ਕਰਨ ਯੋਗ ਬਣਾ ਸਕੀਏ।*

*ਅੱਜ ਸਾਨੂੰ ਯੋਜਨਾ ਉਲੀਕਣ ਦੀ ਲੋੜ ਹੈ 'ਮਾਦਾ ਭਰੂਣ ਹੱਤਿਆ ਵਿਰੁੱਧ ਜੰਗ ਲੜਨ ਦੀ'। ਹਿੰਦੁਸਤਾਨੀ ਸਮਾਜ ਵਿਚ 'ਕੁੜੀਮਾਰ' ਵਰਗੀ ਭੈੜੀ ਪ੍ਰਵਿਰਤੀ ਬਹੁਤ ਪੁਰਾਣੀ ਹੈ। ਇਹ ਬੁਰਾਈ ਇਸ ਹੱਦ ਤਕ ਪਹੁੰਚ ਗਈ ਕਿ ਹੁਣ ਜਨਮ ਲੈਣ ਤੋਂ ਪਹਿਲਾਂ ਹੀ ਬੱਚੀ ਦਾ ਕਤਲ ਕਰ ਦਿੱਤਾ ਜਾਂਦਾ ਹੈ। ਇਸ ਭੈੜੀ ਪ੍ਰਵਿਰਤੀ ਨੂੰ ਰੋਕਣ ਲਈ ਸ੍ਰੀ ਅਕਾਲ ਤਖਤ ਸਾਹਿਬ ਤੋਂ ਵੀ ਆਦੇਸ਼ ਜਾਰੀ ਹੋ ਚੁੱਕਾ ਹੈ। ਇਸ ਬੁਰਾਈ ਵਿਰੁੱਧ ਲੜਣ ਲਈ ਸਾਨੂੰ ਆਪਣੇ ਪਿੰਡਾਂ, ਮੁਹੱਲਿਆਂ ਵਿਚ ਲੋਕਾਂ ਨੂੰ ਜਾਗ੍ਰਿਤ ਕਰਨਾ ਪਵੇਗਾ। ਆਓ! ਮਾਦਾ ਭਰੂਣ ਹੱਤਿਆ ਵਿਰੁੱਧ ਸੰਘਰਸ਼ ਹਿਤ ਜਾਗ੍ਰਿਤ ਹੋਣ ਲਈ ਯੋਜਨਾ ਬਣਾਈਏ ਤੇ ਹੋਲਾ ਮਹੱਲਾ ਮਨਾਈਏ।*

*ਨਸ਼ੇ ਅੱਜ ਸਾਡੀ ਨੌਜਵਾਨ ਪੀੜੀ ਲਈ ਜਾਨ ਦਾ ਖੌ ਬਣ ਗਏ ਹਨ। ਅਜਿਹੀ ਨਸ਼ਿਆਂ ਵਿਚ ਗ੍ਰਸਤ ਜਵਾਨੀ ਨੇ ਕਿਸੇ ਦਾ ਤਾਂ ਕੀ ਸਵਾਰਨਾ ਹੁੰਦਾ ਸਗੋਂ ਆਪਣੇ-ਆਪ ਨੂੰ ਸਾਂਭਣ ਦੇ ਵੀ ਅਸਮਰੱਥ ਹੋ ਜਾਂਦੀ ਹੈ। ਆਧੁਨਿਕ ਪਰਵਾਰਾਂ ਵਿਚ ਜਿੱਥੇ ਪਹਿਲਾਂ ਹੀ ਇਕ-ਦੋ ਬੱਚੇ ਹਨ ਤੇ ਜੇ ਉਹ ਵੀ ਨਸ਼ਿਆਂ ਦੇ ਰਾਹ 'ਤੇ ਤੁਰ ਪੈਣ ਤਾਂ ਉਨ੍ਹਾਂ ਦੇ ਮਾਪਿਆਂ ਨੂੰ ਜੀਉਂਦੀਆਂ ਲਾਸ਼ਾਂ ਦੇ ਰੂਪ ਵਿਚ ਜੀਵਨ ਬਸਰ ਕਰਦਿਆਂ ਦੇਖਿਆ ਜਾ ਸਕਦਾ ਹੈ। ਕਿਸੇ ਸਾਜ਼ਸ਼ ਅਧੀਨ ਦੇਸ਼ ਦੀ ਨੌਜਵਾਨੀ ਦਾ ਇਸ ਰਾਹ ਤੁਰ ਪੈਣਾ ਅੱਜ ਇਕ ਬਹੁਤ ਵੱਡੀ ਸਮੱਸਿਆ ਹੈ। ਇਸ ਸਮੱਸਿਆ ਦੇ ਹੱਲ ਲਈ ਸਾਨੂੰ ਆਪਣੀ ਨੌਜਵਾਨ ਪੀੜ੍ਹੀ ਨੂੰ ਜਾਗ੍ਰਿਤ ਕਰਨਾ ਪਵੇਗਾ। ਉਨ੍ਹਾਂ ਨੂੰ ਖੇਡਾਂ ਪ੍ਰਤੀ ਜਾਗਰੂਕ ਕਰ ਕੇ ਆਪਣੇ ਸਰੀਰ ਦੀ ਅਮੁੱਲਤਾ ਦਾ ਗਿਆਨ ਕਰਵਾਉਣਾ ਪਵੇਗਾ। ਸਿਹਤਮੰਦ ਸਮਾਜ ਦੇ ਵਿਕਾਸ ਦੀ ਉਸਾਰੀ ਵਿਚ ਉਨ੍ਹਾਂ ਦੀ ਯੋਗ ਹਿੱਸੇਦਾਰੀ ਦਾ ਅਹਿਸਾਸ ਕਰਵਾਉਣਾ ਪਵੇਗਾ। ਆਓ! ਨਸ਼ਿਆਂ ਨੂੰ ਦੂਰ ਭਜਾਈਏ ਤੇ ਹੋਲਾ ਮਹੱਲਾ ਮਨਾਈਏ।*

*ਸੰਗੀਤ ਦੀ ਮਨੁੱਖ ਦੇ ਜੀਵਨ ਵਿਚ ਬੜੀ ਅਹਿਮ ਮਹੱਤਤਾ ਮੰਨੀ ਜਾਂਦੀ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਗੁਰਬਾਣੀ ਸੰਗੀਤ ਨਾਲ ਦੁਨੀਆਂ ਵਿਚ ਇਕ ਨਵੀਂ ਕ੍ਰਾਂਤੀ ਲਿਆਂਦੀ। ਸਾਡਾ ਸੰਗੀਤ, ਵਾਰਾਂ ਰਾਹੀਂ ਸਾਨੂੰ ਵਿਰਸੇ ਨਾਲ ਜੋੜ ਕੇ ਹਮੇਸ਼ਾਂ ਹੀ*

ਮਾਣਮੱਤੀਆਂ ਘਟਨਾਵਾਂ ਤੋਂ ਜਾਣੂ ਕਰਵਾਉਂਦਾ ਆਇਆ ਹੈ। ਪਰ ਅੱਜ ਦਾ ਸੰਗੀਤ ਪੱਛਮੀ ਪ੍ਰਭਾਵ ਹੇਠ ਇਕ ਸ਼ੋਰ ਬਣ ਕੇ ਹੀ ਰਹਿ ਗਿਆ ਹੈ। ਜਿਸ 'ਤੇ ਅਸ਼ਲੀਲਤਾ ਦੀ ਪਰਤ ਚਾੜ੍ਹ ਕੇ ਨੌਜਵਾਨ ਪੀੜ੍ਹੀ ਨੂੰ ਭਰਮਾਉਣ ਦੀ ਕੋਸ਼ਿਸ਼ ਕੀਤੀ ਜਾ ਰਹੀ ਹੈ। ਹੁਣ ਕੁਝ ਜਾਗਰੂਕ ਸੂਝਵਾਨ ਬੀਬੀਆਂ ਵੱਲੋਂ ਅਜਿਹੇ ਗਾਇਕਾਂ ਦੇ ਵਿਰੋਧ ਵਿਚ ਖੜ੍ਹੇ ਹੋਣਾ ਇਕ ਵਧੀਆ ਤੇ ਸਾਰਥਕ ਕਦਮ ਹੈ। ਆਓ! ਅਸੀਂ ਵੀ ਇਸ ਸਮੱਸਿਆ ਦੇ ਵਿਰੋਧ ਵਿਚ ਯੋਜਨਾਵਾਂ ਤਿਆਰ ਕਰੀਏ, ਪਿੰਡਾਂ ਵਿਚ ਗੁਰਬਾਣੀ ਸੰਗੀਤ, ਢਾਡੀ ਵਾਰਾਂ, ਕਵੀਸ਼ਰੀ ਵਾਰਾਂ ਰਾਹੀਂ ਨੌਜਵਾਨਾਂ ਨੂੰ ਉਨ੍ਹਾਂ ਦੇ ਗੌਰਵਮਈ ਵਿਰਸੇ ਤੋਂ ਜਾਣੂ ਕਰਵਾਉਣ ਲਈ ਗੁਰਮਤਿ ਸਮਾਗਮ ਕਰਵਾਈਏ ਤੇ ਹੋਲਾ ਮਹੱਲਾ ਮਨਾਈਏ।

ਪ੍ਰਦੂਸ਼ਣ ਦੀ ਸਮੱਸਿਆ ਨਾਲ ਅੱਜ ਸਾਰਾ ਜਗਤ ਲੜ ਰਿਹਾ ਹੈ। ਸਾਡੇ ਵਾਤਾਵਰਨ ਵਿਚ ਇਤਨੇ ਜ਼ਹਿਰ ਹਰ ਰੋਜ਼ ਘੁਲ ਰਹੇ ਹਨ ਕਿ ਮਨੁੱਖ ਦਾ ਜਿਊਂਣਾ ਹੀ ਮੁਸ਼ਕਿਲ ਹੁੰਦਾ ਜਾ ਰਿਹਾ ਹੈ। ਇਨ੍ਹਾਂ ਜ਼ਹਿਰਾਂ ਨੂੰ ਸਮੋ ਲੈਣ ਲਈ ਸਾਨੂੰ ਕੁਦਰਤ ਵੱਲੋਂ ਮਿਲੇ ਅਮੁੱਲੇ ਸਾਧਨ ਵੱਡੇ-ਵੱਡੇ ਦਰੱਖਤਾਂ ਦਾ ਅਸੀਂ ਕਤਲ-ਏ-ਆਮ ਕਰੀ ਜਾ ਰਹੇ ਹਾਂ। ਸਾਨੂੰ ਆਪਣੇ ਭਵਿੱਖ ਬਾਰੇ ਸੋਚਣਾ ਪਵੇਗਾ ਕਿ ਸਾਡੀ ਆਉਣ ਵਾਲੀ ਪੀੜ੍ਹੀ ਤੰਦਰੁਸਤ ਹੋਵੇ ਜਾਂ ਬਿਮਾਰ? ਆਓ! ਪ੍ਰਦੂਸ਼ਣ ਨੂੰ ਹਟਾਈਏ, ਵਾਤਾਵਰਨ ਬਚਾਈਏ ਤੇ ਹੋਲਾ ਮਹੱਲਾ ਮਨਾਈਏ।

ਸਾਨੂੰ ਆਪਣੇ ਰਾਜਸੀ, ਵਿੱਦਿਅਕ ਅਤੇ ਸਮਾਜਿਕ ਹਾਲਾਤ 'ਤੇ ਵੀ ਝਾਤ ਮਾਰਨੀ ਪਵੇਗੀ ਅਤੇ ਭਵਿੱਖ ਲਈ ਯੋਜਨਾਵਾਂ ਤਿਆਰ ਕਰਨੀਆਂ ਪੈਣਗੀਆਂ। ਸਾਡੇ ਗੁਰੂ ਸਾਹਿਬਾਨ ਨੇ ਇਸ ਪ੍ਰਤੀ ਸਾਨੂੰ ਮੀਰੀ-ਪੀਰੀ ਦਾ ਬਹੁਤ ਵੱਡਾ ਸਿਧਾਂਤ ਬਖ਼ਸ਼ਿਸ਼ ਕੀਤਾ ਹੈ। ਜੇਕਰ ਸਾਡੇ ਪਾਸ ਚੰਗੀ ਰਾਜਸੀ, ਵਿੱਦਿਅਕ ਅਤੇ ਸਮਾਜਿਕ ਸ਼ਕਤੀ ਹੋਵੇਗੀ ਤਾਂ ਹੀ ਅਸੀਂ ਵਿਕਾਸ ਵੱਲ ਜਾ ਸਕਾਂਗੇ। ਸਾਨੂੰ ਸੰਸਾਰ ਦੀਆਂ ਦੂਜੀਆਂ ਸ਼ਕਤੀਆਂ ਦੇ ਮੁਕਾਬਲੇ ਵਿਚ ਖੜ੍ਹੇ ਹੋਣ ਲਈ ਚੰਗੀਆਂ ਯੋਜਨਾਵਾਂ ਤਿਆਰ ਕਰ ਕੇ ਉਨ੍ਹਾਂ ਨੂੰ ਪ੍ਰਚਾਰਨਾ ਪਵੇਗਾ। ਆਓ! ਗੁਰਬਾਣੀ ਤੋਂ ਸੇਧ ਲੈ ਕੇ ਸਕਾਰਾਤਮਕ ਯੋਜਨਾਵਾਂ ਬਣਾਈਏ ਤੇ ਹੋਲਾ ਮਹੱਲਾ ਮਨਾਈਏ।

ਅੱਜ ਸਾਡੇ ਵਿਚ ਕਿੰਤੂ-ਪ੍ਰੰਤੂ ਦੀ ਪ੍ਰਵਿਰਤੀ ਇਤਨੀ ਵੱਧ ਗਈ ਹੈ ਕਿ ਅਸੀਂ ਆਪਣੇ ਗੁਰੂ ਸਾਹਿਬਾਨ ਦੇ ਮਾਣ ਸਤਿਕਾਰ ਨੂੰ ਵੀ ਅੱਖੋਂ-ਪਰੋਖੇ ਕਰਦੇ ਜਾ ਰਹੇ ਹਾਂ। ਅਸੀਂ ਆਪਣੇ ਥੋੜੇ ਜਿਹੇ ਫਾਇਦੇ ਲਈ ਆਪਣੇ ਇਤਿਹਾਸ ਨੂੰ ਵਿਗਾੜ ਕੇ ਪੇਸ਼ ਕਰਨ ਵਿਚ ਕੋਈ ਝਿਜਕ ਮਹਿਸੂਸ ਨਹੀਂ ਕਰ ਰਹੇ। ਜਦੋਂ ਕਿ ਕਿਸੇ ਵੀ ਘਟਨਾ, ਜਾਂ ਬਿਰਤਾਂਤ ਨੂੰ ਸਮਝਣ ਲਈ ਉਸ ਸਮੇਂ, ਬੋਲੀ, ਸਥਾਨ ਅਤੇ ਪ੍ਰਸਥਿਤੀਆਂ ਦਾ ਗਿਆਨ ਹੋਣਾ ਬਹੁਤ ਜ਼ਰੂਰੀ ਹੁੰਦਾ ਹੈ। ਅੱਜ ਲੇਖਕ ਤੇ ਵਿਦਵਾਨ ਵੀਰਾਂ ਸਾਹਮਣੇ ਇਹ ਬਹੁਤ ਵੱਡੀ ਚੁਣੌਤੀ ਹੈ ਕਿ ਰਾਤੋ-ਰਾਤ ਬਣੇ ਅਖੌਤੀ ਵਿਦਵਾਨ ਜੋ ਸਾਡੇ ਇਤਿਹਾਸ ਨੂੰ ਵਿਗਾੜ ਕੇ ਪੇਸ਼ ਕਰ ਰਹੇ ਹਨ, ਉਨ੍ਹਾਂ ਨਾਲ ਕਿਵੇਂ ਨਜਿੱਠਿਆ ਜਾਏ। ਆਓ! ਲੋਕਾਂ ਨੂੰ ਸਹੀ ਗਿਆਨ ਕਰਵਾਈਏ ਤੇ ਹੋਲਾ ਮਹੱਲਾ ਮਨਾਈਏ।

*ਅੱਜ ਫੈਸ਼ਨ ਦੇ ਦੌਰ ਵਿਚ ਫਿਲਮਾਂ ਆਦਿ ਦੇ ਪ੍ਰਭਾਵ ਅਧੀਨ ਸਾਡੇ ਬੱਚੇ ਪਤਿਤਪੁਣੇ ਦੀ ਮਾਰ ਹੇਠ ਆ ਰਹੇ ਹਨ। ਕਈ ਘਰਾਂ ਵਿਚ ਬੀਬੀਆਂ ਨੂੰ ਗੁਰੂ ਦੀ ਮੋਹਰ ਕੇਸਾਂ ਬਾਬਤ ਇਹ ਕਹਿੰਦੇ ਵੀ ਸੁਣਿਆ ਜਾ ਸਕਦਾ ਹੈ ਕਿ "ਸਾਥੋਂ ਨੀਂ ਇਨ੍ਹਾਂ ਦੀ ਸੰਭਾਲ ਕਰ ਹੁੰਦੀ, ਵੱਡੇ ਹੋ ਕੇ ਆਪੇ ਕੇਸ ਰੱਖ ਲੈਣਗੇ।" ਸਾਨੂੰ ਉਨ੍ਹਾਂ ਮਾਵਾਂ ਨੂੰ ਨਹੀਂ ਭੁੱਲਣਾ ਚਾਹੀਦਾ ਜਿਨ੍ਹਾਂ ਸਾਡੀ ਹੋਂਦ ਅਤੇ ਪਹਿਚਾਣ ਬਰਕਰਾਰ ਰੱਖਣ ਲਈ ਆਪਣੇ ਦੁੱਧ ਪੀਂਦੇ ਬੱਚੇ ਨੇਜ਼ਿਆਂ 'ਤੇ ਟੰਗਵਾ ਲਏ। ਅੱਜ ਜੇਕਰ ਸਾਡੇ ਬੱਚੇ ਪਤਿਤਪੁਣੇ ਵੱਲ ਵਧ ਰਹੇ ਹਨ ਤਾਂ ਇਸ ਦਾ ਇਕ ਕਾਰਨ ਸਾਡੇ ਵੱਲੋਂ ਉਨ੍ਹਾਂ ਨੂੰ ਸਹੀ ਅਗਵਾਈ ਨਾ ਦੇਣਾ ਵੀ ਹੈ। ਉਹ ਆਪਣੀ ਜਾਣਨ-ਸ਼ਕਤੀ ਦੀ ਭੁੱਖ ਨੂੰ ਫਿਲਮਾਂ, ਇੰਟਰਨੈੱਟ, ਟੀ.ਵੀ. ਰਾਹੀਂ ਹੀ ਪੂਰਾ ਕਰ ਰਹੇ ਹਨ। ਉੱਥੇ ਉਨ੍ਹਾਂ ਨੂੰ ਜੋ ਕੁਝ ਦਿਖਾਇਆ ਜਾ ਰਿਹਾ ਹੈ ਉਹ ਉਸ ਨੂੰ ਹੀ ਆਪਣੇ ਜੀਵਨ ਵਿਚ ਅਪਣਾ ਰਹੇ ਹਨ। ਸਾਨੂੰ ਚਾਹੀਦਾ ਹੈ ਕਿ ਅਸੀਂ ਬੱਚਿਆਂ ਲਈ ਕੁਝ ਸਮਾਂ ਆਪ ਕੱਢੀਏ ਤੇ ਉਨ੍ਹਾਂ ਨੂੰ ਆਪਣੇ ਅਮੀਰ ਵਿਰਸੇ ਦੀ ਜਾਣਕਾਰੀ ਦੇਈਏ ਜਿਸ ਨਾਲ ਉਨ੍ਹਾਂ ਦੇ ਉੱਜਲੇ ਭਵਿੱਖ ਨੂੰ ਹਨ੍ਹੇਰਿਆਂ ਤੋਂ ਬਚਾ ਕੇ ਸਿੱਧੇ ਰਾਹ ਤੋਰਿਆ ਜਾ ਸਕੇ। ਆਓ! ਬੱਚਿਆਂ ਨੂੰ ਵਿਰਸੇ ਤੋਂ ਜਾਣੂ ਕਰਵਾਈਏ ਤੇ ਹੋਲਾ ਮਹੱਲਾ ਮਨਾਈਏ।*

*ਸਾਡੇ ਸਾਹਮਣੇ ਉਪਰੋਕਤ ਵਿਕਰਾਲ ਸਮੱਸਿਆਵਾਂ ਮੂੰਹ ਅੱਡੀ ਖੜ੍ਹੀਆਂ ਹਨ। ਆਓ ਇਨ੍ਹਾਂ ਦੇ ਮੁਕਾਬਲੇ ਲਈ ਯੋਜਨਾਵਾਂ ਤਿਆਰ ਕਰੀਏ, ਆਪਣੀਆਂ ਪੁਰਾਤਨ ਪਰੰਪਰਾਵਾਂ ਤੋਂ ਪ੍ਰੇਰਨਾ ਲਈਏ ਤੇ ਇਨ੍ਹਾਂ ਸਮੱਸਿਆਵਾਂ ਦੀ ਜੜ੍ਹ ਪੁੱਟ ਕੇ ਹੋਲਾ ਮਹੱਲਾ ਮਨਾਈਏ। ਇਨ੍ਹਾਂ ਕਾਰਜਾਂ ਲਈ ਸਾਨੂੰ ਆਪਣੇ ਨੇੜਲੇ ਗੁਰਦੁਆਰਾ ਸਾਹਿਬਾਨ ਵਿਚ ਖਾਲਸਾਈ ਰੂਪ ਰੰਗ-ਢੰਗ ਵਾਲੇ ਸੰਗਤੀ ਦੀਵਾਨ ਅਯੋਜਿਤ ਕਰਨੇ ਪੈਣਗੇ। ਕਈ ਪਿੰਡਾਂ ਵਾਲੇ ਰਲ ਕੇ ਵੀ ਅਜਿਹੇ ਉੱਦਮ ਕਰ ਸਕਦੇ ਹਨ। ਹੋਲੇ ਮਹੱਲੇ ਦੇ ਸਥਾਨਕ ਸੰਗਤੀ ਦੀਵਾਨ ਵਿਚ ਸਿੱਖ ਨੌਜਵਾਨਾਂ ਦੀ ਭਰਪੂਰ ਸ਼ਮੂਲੀਅਤ ਬਣਾ ਕੇ ਉਨ੍ਹਾਂ ਨੂੰ ਵੱਧ ਚੜ੍ਹ ਕੇ ਹਿੱਸਾ ਲੈਣ ਦੀ ਪ੍ਰੇਰਨਾ ਕੀਤੀ ਜਾ ਸਕਦੀ ਹੈ। ਛੋਟੇ ਬੱਚਿਆਂ ਨੂੰ ਗੁਰਦੁਆਰਿਆਂ ਦੇ ਸੰਗਤੀ ਸਮਾਗਮਾਂ ਵਿਚ ਜਾਣ ਦੀ ਪ੍ਰੇਰਨਾ ਕਰੀਏ। ਪਿੰਡਾਂ, ਮੁਹੱਲਿਆਂ ਵਿਚ ਖੇਡ-ਮੇਲੇ, ਗੱਤਕਾ ਅਖਾੜਿਆਂ, ਸਾਹਿਤਕ ਸਭਾਵਾਂ, ਗੁਰਮਤਿ ਸਮਾਗਮਾਂ ਆਦਿ ਵਿਚ ਬੱਚਿਆਂ ਨੂੰ ਜਾਣ ਦੀ ਪ੍ਰੇਰਨਾ ਦੇਈਏ। ਹੋਲੇ ਮਹੱਲੇ ਵਾਲੇ ਦਿਨ ਨੌਜਵਾਨਾਂ ਨੂੰ ਖ਼ੂਨਦਾਨ ਤੇ ਅੱਖਾਂ ਦਾਨ ਕਰਨ ਆਦਿ ਦੇ ਕੈਂਪ ਲਾ ਕੇ ਸਮਾਜ ਪ੍ਰਤੀ ਉਸਾਰੂ ਕੰਮ ਕਰਨ ਲਈ ਪ੍ਰੇਰਨਾ ਦੇਈਏ। ਬੱਚਿਆਂ ਨੂੰ ਰੰਗਾਂ ਵਿਚ ਵਰਤੇ ਜਾ ਰਹੇ ਰਸਾਇਣਕ ਪਦਾਰਥਾਂ, ਉਨ੍ਹਾਂ ਦੇ ਪ੍ਰਦੂਸ਼ਣ ਅਤੇ ਨੁਕਸਾਨ ਤੋਂ ਜਾਣੂ ਕਰਵਾਈਏ। ਇਸ ਦਿਨ ਬੱਚਿਆਂ, ਨੌਜਵਾਨਾਂ ਵਿਚ ਬੂਟੇ ਲਾਉਣ ਅਤੇ ਉਨ੍ਹਾਂ ਨੂੰ ਪਾਲਣ ਦੀ ਪ੍ਰੇਰਨਾ ਦੇ ਕੇ, ਗੁਰਮਤਿ ਵਿਚਾਰਧਾਰਾ ਦੀ ਸੇਧ 'ਚ ਚੱਲਦਿਆਂ ਪੰਥਕ ਆਨ-ਸ਼ਾਨ ਅਤੇ ਜਾਹੋ-ਜਲਾਲ ਨਾਲ ਹੋਲਾ ਮਹੱਲਾ ਮਨਾਉਂਦੇ ਹੋਏ ਮਨੁੱਖਤਾ ਦੀ ਸੇਵਾ ਵਿਚ ਆਪਣਾ ਹਿੱਸਾ ਪਾਈਏ, ਆਓ! ਹੋਲਾ ਮਹੱਲਾ ਮਨਾਈਏ।* ■

# ਗੁਰਮਤਿ ਵਿਚਾਰਧਾਰਾ ਦਾ ਕੇਂਦਰ ਬਿੰਦੂ "ੴ"

*-ਪ੍ਰੋ. ਕਿਰਪਾਲ ਸਿੰਘ ਬਡੂੰਗਰ**

ਜਦੋਂ ਤੋਂ ਮਨੁੱਖ ਨੇ ਸੋਝੀ ਪਾਈ ਹੈ ਉਹ ਕੁਦਰਤ ਦੇ ਸਿਰਜਨਹਾਰੇ ਕਾਦਰ ਬਾਰੇ ਜਾਣਕਾਰੀ ਪ੍ਰਾਪਤ ਕਰਨ ਲਈ ਅਨੇਕ ਭਾਂਤੀ ਯਤਨ ਕਰਦਾ ਆ ਰਿਹਾ ਹੈ। ਇਹ ਯਤਨ ਅੱਜ ਵੀ ਜਾਰੀ ਹਨ ਕਿਉਂਕਿ "ਕਾਦਰ" ਕੀ ਹੈ, ਕਿਸ ਤਰ੍ਹਾਂ ਦਾ ਹੈ, ਕਦੋਂ ਦਾ ਹੈ, ਕਿੰਨਾ ਵੱਡਾ ਹੈ? ਉਸ ਦਾ ਰੂਪ ਰੰਗ-ਢੰਗ ਕਿਹੋ ਜਿਹਾ ਹੈ? ਉਸ ਨੂੰ ਕਿਸ ਨੇ ਪੈਦਾ ਕੀਤਾ ਹੈ? ਕੀ ਕੋਈ ਹੋਰ ਸ਼ਕਤੀ ਉਸ ਤੋਂ ਵੱਡੀ ਜਾਂ ਉਸ ਵਰਗੀ ਹੈ? ਇਤਿਆਦਿ। ਜਿਉਂ-ਜਿਉਂ ਮਨੁੱਖਤਾ ਵਿਚ ਸਭਿਅਤਾ ਅਤੇ ਸੋਝੀ ਆਈ, ਗਿਆਨ ਪ੍ਰਚੰਡ ਹੋਇਆ ਉਸ ਨੇ ਕੁਦਰਤ ਦੇ ਭੇਦਾਂ ਬਾਰੇ ਜਾਣਕਾਰੀ ਪ੍ਰਾਪਤ ਕਰਨ ਦੇ ਯਤਨ ਅਰੰਭ ਦਿੱਤੇ। ਹੌਲੀ-ਹੌਲੀ ਇਹ ਵਿਚਾਰ ਨਿਸ਼ਚਿਤ ਹੋਇਆ ਕਿ ਇਸ ਬ੍ਰਹਿਮੰਡ, ਪ੍ਰਕ੍ਰਿਤੀ, ਸੰਸਾਰ ਨੂੰ ਘੜਨ, ਬਣਾਉਣ, ਸਿਰਜਨ, ਸੰਵਾਰਨ ਅਤੇ ਸੰਚਾਲਨ ਕਰਨ ਅਤੇ ਇਸ ਅਨੰਤ ਤੋਂ ਬੇਅੰਤ ਵਰਤਾਰੇ ਨੂੰ ਇਕ ਪ੍ਰਬੰਧ ਨਿਯਮ ਵਿਚ ਕੰਟਰੋਲ ਕਰਨ ਵਾਲੀ ਕੋਈ ਨਾ ਕੋਈ ਸ਼ਕਤੀ ਜ਼ਰੂਰ ਹੈ। ਸਮਾਂ ਬੀਤਣ ਨਾਲ ਸੰਸਾਰ ਅੰਦਰ ਅਨੇਕਾਂ ਨਸਲਾਂ, ਕੌਮਾਂ ਅਤੇ ਧਰਮਾਂ ਨੇ ਜਨਮ ਲਿਆ। ਇਹ ਵੱਖ-ਵੱਖ ਨਸਲਾਂ, ਕੌਮਾਂ, ਧਾਰਮਿਕ ਫਿਰਕਿਆਂ ਦੇ ਲੋਕ ਭਾਵੇਂ "ਏਕੁ ਪਿਤਾ ਏਕਸ ਕੇ ਹਮ ਬਾਰਿਕ" ਅਨੁਸਾਰ ਇੱਕੋ-ਇੱਕ ਸਿਰਜਨਹਾਰੇ ਦੀ ਹੀ ਘਾੜਤ ਸੀ ਪਰੰਤੂ ਸਾਰਿਆਂ ਅੰਦਰ ਸ਼ਕਲਾਂ-ਸੂਰਤਾਂ, ਵਿਚਾਰਾਂ, ਰੰਗਾਂ, ਸੁਭਾਵਾਂ ਅਤੇ ਸੋਚ ਅਨੁਸਾਰ ਅੰਤਰ ਸੀ। "ਮੇਰੈ ਪ੍ਰਭਿ ਸਾਚੈ ਇਕੁ ਖੇਲੁ ਰਚਾਇਆ॥ ਕੋਇ ਨ ਕਿਸ ਹੀ ਜੇਹਾ ਉਪਾਇਆ॥" ਦਾ ਵਰਤਾਰਾ ਹੀ ਸੀ। ਵੱਖ-ਵੱਖ ਵਿਚਾਰਾਂ ਵਾਲੇ ਲੋਕ ਸਮੂਹਾਂ ਨੇ ਉਸ ਅਦਿੱਖ ਸ਼ਕਤੀ ਦੇ ਵੱਖ-ਵੱਖ ਰੂਪਾਂ ਅਤੇ ਢੰਗਾਂ ਅਤੇ ਵਰਤਾਰੇ ਨੂੰ ਮੁੱਖ ਰੱਖ ਕੇ ਉਸ ਦੇ ਵੱਖ-ਵੱਖ ਨਾਮ ਰੱਖ ਲਏ। ਆਪਣੇ-ਆਪਣੇ ਜਨ ਸਮੂਹ ਨੇ ਉਸ ਸ਼ਕਤੀ ਉੱਤੇ ਅਪਣੱਤ ਦਾ ਪ੍ਰਗਟਾਵਾ ਕਰਦਿਆਂ ਆਪਣੀ ਸ਼ਕਤੀ ਨੂੰ ਦੂਜਿਆਂ ਦੀ "ਮਾਨਤ ਸ਼ਕਤੀ" ਨਾਲੋਂ ਵੱਡੀ ਅਤੇ ਬਿਹਤਰ ਸਮਝਣਾ ਸ਼ੁਰੂ ਕਰ ਦਿੱਤਾ ਅਤੇ ਇਨ੍ਹਾਂ ਧਾਰਮਿਕ ਫਿਰਕਿਆਂ ਤਥਾ ਜਨ ਸਮੂਹਾਂ ਅੰਦਰ ਵਿਤਕਰੇ, ਨਫਰਤ ਅਤੇ ਕੁੜੱਤਣ ਪੈਦਾ ਹੋਣ ਲੱਗ ਪਈ। ਜਿਸ ਦੇ ਫਲਸਰੂਪ ਆਪਸੀ ਵੈਰ-ਵਿਰੋਧ ਅਤੇ ਈਰਖਾ ਵਧਣ ਲੱਗ ਪਈ ਅਤੇ ਸੰਸਾਰ-ਸਮਾਜ ਆਪਸ ਵਿਚ ਵੰਡਿਆ ਗਿਆ, ਆਪਸੀ ਨਫਰਤ ਦਾ ਸ਼ਿਕਾਰ ਹੋ ਗਿਆ। ਪ੍ਰੇਮ-ਪਿਆਰ ਦੀ ਥਾਂ ਨਫਰਤ ਦਾ ਬੋਲਬਾਲਾ ਹੋ ਗਿਆ ਅਤੇ ਸੰਸਾਰ ਅੰਦਰ ਕੌਮ, ਧਰਮ ਅਤੇ ਨਸਲ ਦੇ ਨਾਮ ਉੱਤੇ ਜੰਗ-ਯੁੱਧ ਸ਼ੁਰੂ ਹੋ ਗਏ। ਇੱਥੋਂ ਤਕ ਕਿ ਇਕ ਧਰਮ ਸਮੂਹ ਦੇ ਧਾਰਮਿਕ ਸਥਾਨਾਂ ਨੂੰ ਵੀ ਢਹਿ-ਢੇਰੀ ਕੀਤਾ ਗਿਆ

**ਸਾਬਕਾ ਪ੍ਰਧਾਨ ਸ਼੍ਰੋ. ਗੁ. ਪ੍ਰ. ਕਮੇਟੀ, ਸ੍ਰੀ ਅੰਮ੍ਰਿਤਸਰ। ਮੋ: ੯੯੧੫੮-੦੫੧੦੦*

ਅਤੇ ਉਨ੍ਹਾਂ ਦੀ ਥਾਂ ਆਪਣੇ ਧਰਮ ਅਸਥਾਨ ਸਥਾਪਿਤ ਕਰ ਲਏ। ਇਹ ਸੰਸਾਰ ਦੇ ਇਤਿਹਾਸ ਦੀ ਲੰਮੀ ਕਹਾਣੀ ਹੈ। ਅੱਜ ਵੀ ਸੰਸਾਰ ਅੰਦਰ ਅਜਿਹਾ ਹੀ ਵਰਤਾਰਾ ਵੇਖਣ ਨੂੰ ਮਿਲ ਰਿਹਾ ਹੈ। ਯਹੂਦੀਆਂ ਅਤੇ ਅਰਬਾਂ ਦਾ ਝਗੜਾ, ਈਸਾਈਆਂ ਅਤੇ ਮੁਸਲਮਾਨਾਂ ਦਾ ਝਗੜਾ, ਸ਼ੀਆ ਅਤੇ ਸੁੰਨੀਆਂ ਦਾ ਝਗੜਾ, ਮੁਸਲਮਾਨਾਂ ਦੇ ਮੱਤ ਦੇ ਧਾਰਨੀਆਂ ਵੱਲੋਂ ਰਾਜ-ਸ਼ਕਤੀ ਅਤੇ ਧਾਰਮਿਕ ਕੱਟੜਵਾਦ ਕਾਰਨ ਹੋਰ ਧਰਮਾਂ ਦੇ ਲੋਕਾਂ ਨੂੰ ਤਲਵਾਰ ਦੀ ਨੋਕ ਉੱਤੇ ਆਪਣਾ ਧਰਮ ਤਬਦੀਲ ਕਰ ਕੇ ਇਸਲਾਮ ਨੂੰ ਕਬੂਲ ਕਰਨ ਲਈ ਮਜਬੂਰ ਕੀਤਾ ਜਾਂਦਾ ਰਿਹਾ ਹੈ। ਇਸ ਵਰਤਾਰੇ ਅੰਦਰ ਉਸ ਸਰਬ-ਸ਼ਕਤੀਮਾਨ, ਸਰਬ-ਸਮਰੱਥ, ਅਦਿੱਖ ਸ਼ਕਤੀ, ਪਰਮ-ਤੱਤ ਤਥਾ ਪਰਮ ਸਤਿ ਦੇ ਅਨੇਕਾਂ ਹੀ ਨਾਮ ਹੋਂਦ ਵਿਚ ਆ ਗਏ ਅਤੇ ਉਸ ਨੂੰ ਵੱਖ-ਵੱਖ ਰੂਪਾਂ ਵਿਚ ਚਿਤਵਿਆ ਗਿਆ, "ਤੇਰੇ ਨਾਮ ਅਨੇਕਾ ਰੂਪ ਅਨੰਤਾ ਕਹਣੁ ਨ ਜਾਹੀ ਤੇਰੇ ਗੁਣ ਕੇਤੇ॥" ਤਥਾ "ਅਗਮ ਰੂਪੁ ਗੋਬਿੰਦ ਕਾ ਅਨਿਕ ਨਾਮ ਅਪਾਰ॥" ਉਸ ਕਾਦਰ ਨੂੰ ਰਾਮ, ਰਹੀਮ, ਕਰੀਮ, ਪਰਮਾਤਮਾ, ਭਗਵਾਨ, ਪ੍ਰਭੂ, ਰੱਬ, ਅੱਲਾ, ਖੁਦਾ, GOD, YAHOWA (ਗਾਡ, ਯਹੋਵਾ), ਬੀਠਲ, ਮਧੂਸੁਦਨ, ਮਾਧੋ, ਅਕਾਲ ਪੁਰਖ, ਵਾਹਿਗੁਰੂ, ਖਸਮ, ਪਿਤਾ, ਮਿੱਤਰ, ਪ੍ਰਾਨਪਤੀ, ਸੱਜਣ, ਬੰਧਪ, ਸਖਾ, ਭਰਾਤਾ, ਰਚਨਹਾਰਾ, ਸਿਰਜਨਹਾਰਾ, ਪਾਲਣਹਾਰਾ, ਪ੍ਰਤਿਪਾਲਕ, ਘੜਨਹਾਰਾ, ਭੰਜਨਹਾਰਾ, ਗੋਸਾਂਈ, ਗੋਪਾਲ, ਦੀਨਾਨਾਥ, ਨਾਥ, ਦੀਨ ਦਇਆਲ, ਦਮੋਦਰ, ਕਰਤਾ, ਹਰਤਾ, ਭਰਤਾ, ਪਦਮਾਪਤਿ, ਕਰੁਣਾਨਿਧ ਆਦਿ ਪੁਰਖ, ਕਰਤਾ ਪੁਰਖ, ਨਿਰੰਜਨ, ਨਿਰੰਕਾਰ, ਪੂਰਨ ਪੁਰਖ, ਦਾਤਾ, ਬਿਧਾਤਾ, ਅਵਧੂਤ, ਸਤਿ ਪੁਰਖ, ਅਕਾਲ ਪੁਰਖ, ਅਬਿਨਾਸੀ ਪੁਰਖ, ਪਾਰਬ੍ਰਹਮ, ਪਰਮੇਸਰ, ਸਤਿ-ਕਰਤਾਰ, ਬ੍ਰਹਮ, ਧ੍ਰਿਤਮਾਨ, ਧਰਾਧਰ, ਧਰਣੀਧਰ, ਧਨੁਰਪਾਨਿ, ਖੜਗਕੇਤ, ਅੰਤਰਜਾਮੀ, ਜਗਦੀਸ਼, ਬਨਵਾਰੀ, ਬਨਵਾਲੀ, ਮਾਧਵ, ਮੁਕੰਦ, ਮੁਰਾਰੀ, ਬਿਸੰਬਰ, ਅਮਿਤੇਸ੍ਵਰ, ਸਰਬੇਸ੍ਵਰ, ਜਗਤੇਸ੍ਵਰ, ਅਚੁਤ, ਅੰਤਰਜਾਮੀ, ਦਾਮੋਦਰ, ਸੁਆਮੀ, ਰਿਖੀਕੇਸ, ਗੋਵਰਧਨ, ਮੁਰਲੀ ਮਨੋਹਰ, ਜਗੰਨਾਥ, ਜਗਜੀਵਨ ਦਾਤਾ, ਭਉ ਭੰਜਨ, ਗੋਵਿੰਦ ਭਾਵ ਅਣਗਿਣਤ ਨਾਮ "ਆਪੁ ਆਪਨੀ ਬੁਧਿ ਹੈ ਜੇਤੀ॥ ਬਰਨਤ ਭਿੰਨ ਭਿੰਨ ਤੁਹਿ ਤੇਤੀ॥" ਗੁਰੂ ਸਾਹਿਬ ਇਉਂ ਵੀ ਫੁਰਮਾਉਂਦੇ ਹਨ, "ਅਕਾਲ ਪੁਰਖ ਅਗਾਧਿ ਬੋਧ॥" ਅਤੇ ਉਹ ਤਾਂ, "ਸੂਖਮ ਮੂਰਤਿ ਨਾਮੁ ਨਿਰੰਜਨ ਕਾਇਆ ਕਾ ਆਕਾਰੁ॥" ਹੀ ਹੈ। ਉਹ, "ਨਿਰਭਉ ਨਿਰੰਕਾਰੁ ਸਚੁ ਨਾਮੁ॥ ਜਾ ਕਾ ਕੀਆ ਸਗਲ ਜਹਾਨੁ॥" ਹੀ ਹੈ। ਅਜਿਹੇ ਹਾਲਾਤ ਸਮੇਂ ਰੱਬ ਅਤੇ ਧਰਮ ਦੇ ਨਾਂ ਉੱਤੇ ਲੀਰੋ-ਲੀਰ ਹੋਏ ਨਫਰਤ ਗ੍ਰਸਤ ਸੰਸਾਰ ਸਮਾਜ ਨੂੰ ਇਸ ਘਿਰਣਤ ਵਰਤਾਰੇ ਵਿੱਚੋਂ ਕੱਢ ਕੇ "ਸੱਚਾਈ ਅਤੇ ਅਸਲ" ਬਾਰੇ ਸੋਝੀ ਦੇਣ ਦੀ ਲੋੜ ਸੀ। ਇਹ ਮਹਾਨ ਪਰਉਪਕਾਰੀ ਕਾਰਜ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਕੀਤਾ। ਉਸ ਮਹਾਨ ਪਰਮ ਪੁਰਖ "ਇਕੁ ਬਾਬਾ ਅਕਾਲ ਰੂਪੁ ਅਤੇ "ਆਪਿ ਨਰਾਇਣੁ ਕਲਾ ਧਾਰਿ ਜਗ ਮਹਿ ਪਰਵਰਿਯਉ" ਸ੍ਰੀ ਗੁਰੂ ਨਾਨਕ ਦੇਵ ਜੀ ਨੇ ਜਿੱਥੇ ਸਾਰੇ ਸੰਸਾਰ ਨੂੰ ਇੱਕੋ ਕਰਤੇ ਦੀ ਰਚਨਾ ਦੱਸਿਆ ਅਤੇ ਇੱਕੋ ਕਾਦਰ ਦੀ

ਸਿਰਜੀ ਕੁਦਰਤ ਅਤੇ ਮਾਇਆ ਦੱਸਿਆ, "ਸਿਵ ਸਕਤਿ ਆਪਿ ਉਪਾਇ ਕੈ ਕਰਤਾ ਆਪੇ ਹੁਕਮੁ ਵਰਤਾਏ॥" ਉੱਥੇ ਬੇਅੰਤ-ਅਨੰਤ ਨਾਵਾਂ ਨਾਲ ਪੁਕਾਰੇ ਅਤੇ ਜਾਣੇ ਜਾਂਦੇ "ਪ੍ਰਭੂ-ਪਰਮਾਤਮਾ" ਨੂੰ ਦੋਹਾਂ "ਨਿਰਾਕਾਰ ਅਤੇ ਸਾਕਾਰ" ਰੂਪਾਂ "ਜੋ ਦੀਸੈ ਸੋ ਤੇਰਾ ਰੂਪੁ॥" ਅਤੇ "ਇਹੁ ਜਗੁ ਵਰਨੁ ਰੂਪੁ ਸਭੁ ਤੇਰਾ ਜਿਤੁ ਲਾਵਹਿ ਸੇ ਕਰਮ ਕਮਈਆ॥" ਵਿਚ ਚਿਤਵਿਆ ਅਤੇ ਬੁਲੰਦ ਅਵਾਜ਼ ਵਿਚ ਸਮਝਾਇਆ ਕਿ ਉਹ ਅਕਾਲ ਪੁਰਖ ਸਰਬ ਵਿਆਪਕ ਹੈ ਅਤੇ ਸਾਰੇ ਬ੍ਰਹਿਮੰਡ ਵਿਚ ਉਸੇ ਰੱਬ ਦੀ ਜੋਤਿ ਪ੍ਰਚੰਡ ਹੋ ਰਹੀ ਹੈ, "ਸਭ ਮਹਿ ਜੋਤਿ ਜੋਤਿ ਹੈ ਸੋਇ॥ ਤਿਸ ਦੈ ਚਾਨਣਿ ਸਭ ਮਹਿ ਚਾਨਣੁ ਹੋਇ॥" ਅਤੇ "ਸੋਈ ਸੋਈ ਸਦਾ ਸਚੁ ਸਾਹਿਬੁ ਸਾਚਾ ਸਾਚੀ ਨਾਈ॥ ਹੈ ਭੀ ਹੋਸੀ ਜਾਇ ਨ ਜਾਸੀ ਰਚਨਾ ਜਿਨਿ ਰਚਾਈ॥" ਸ੍ਰੀ ਗੁਰੂ ਨਾਨਕ ਦੇਵ ਜੀ ਨੇ "ਨਾ ਕੋਈ ਹਿੰਦੂ ਨਾ ਕੋਈ ਮੁਸਲਮਾਨ" ਕਹਿ ਕੇ ਵਿਸ਼ਵ ਏਕਤਾ ਦਾ ਭੇਦ ਸਮਝਾਇਆ ਉੱਥੇ ਸਭ ਤੋਂ ਪਹਿਲਾਂ ਭਿੰਨ-ਭਿੰਨ ਰੂਪ ਵਿਚ ਵੇਖੀ ਅਤੇ ਮੰਨੀ ਜਾਂਦੀ ਉਸ "ਨਿਰਾਕਾਰ ਅਤੇ ਸਾਕਾਰ" ਸ਼ਕਤੀ ਦੇ ਅੱਗੇ "੧" ਲਿਖ ਕੇ ਸੰਸਾਰ-ਸਮਾਜ ਨੂੰ ਸੋਝੀ ਦਿੱਤੀ ਕਿ ਉਹ ਸ਼ਕਤੀ ਕੇਵਲ ਅਤੇ ਕੇਵਲ "੧" ਹੈ ਤਾਂ ਜੋ ਧਰਮ, ਜਾਤ, ਨਸਲ, ਰਾਮ-ਰਹੀਮ, ਦੇ ਨਾਮ ਉੱਤੇ ਝਗੜ ਰਹੇ ਸੰਸਾਰ ਦੇ ਅੰਧਿਆਰੇ ਮਨਾਂ ਵਿਚ "ਅਸੁਲੂ ਇਕੁ ਧਾਤੁ" ਬਾਰੇ ਸੋਝੀ ਅਤੇ ਪ੍ਰਕਾਸ਼ ਮਿਲ ਸਕੇ ਅਤੇ ਸੰਸਾਰ ਅੰਦਰ ਅਧਿਆਤਮਿਕ ਵਿਸ਼ਵੀਕਰਨ ਸਥਾਪਿਤ ਹੋ ਸਕੇ ਅਤੇ ਈਰਖਾ, ਦਵੈਤ, ਦਵੈਸ਼, ਨਫਰਤ ਅਤੇ ਧਾਰਮਿਕ ਕੱਟੜਵਾਦ ਵਿਚ ਸੜ ਰਹੇ ਸੰਸਾਰ-ਸਮਾਜ ਨੂੰ ਸੁੱਖ-ਸ਼ਾਂਤੀ, ਸਹਿਜ ਅਤੇ ਅਨੰਦ ਪ੍ਰਾਪਤ ਹੋ ਸਕੇ ਅਤੇ ਉਹ "ਆਪੇ" ਨੂੰ ਪਹਿਚਾਣ ਸਕੇ। ਇਸ ਲੇਖ ਵਿਚ ਗੁਰਮਤਿ ਦੀ ਰੋਸ਼ਨੀ ਵਿਚ ਉਸੇ "ਨਿਰਾਕਾਰ ਅਤੇ ਸਾਕਾਰ" ਇੱਕੋ ਇਕ ਕਰਤਾ ਪੁਰਖ ਦੇ ਪ੍ਰਤੀਕ "ੴ" ਬਾਰੇ ਤੁਛ ਜਿਹਾ ਵਿਚਾਰ ਕਰ ਰਹੇ ਹਾਂ।

"ੴ" ਗੁਰਮਤਿ ਵਿਚਾਰਧਾਰਾ ਦਾ ਕੇਂਦਰ ਬਿੰਦੂ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਵੱਲੋਂ ਮੂਲ ਮੰਤਰ ਦੇ ਮੁੱਢ ਵਿਚ ਹੀ "ੴ" ਦਾ ਸ਼ਬਦ ਦਰਜ ਕੀਤਾ ਗਿਆ ਹੈ। ਹੋਰ ਜਿੰਨੇ ਵੀ ਮੰਗਲ ਵੱਖ-ਵੱਖ ਬਾਣੀਆਂ ਦੇ ਮੁੱਢ ਵਿਚ ਗੁਰੂ ਸਾਹਿਬਾਨ ਨੇ ਦਿੱਤੇ ਹਨ, ਉਹ "ੴ" ਨਾਲ ਹੀ ਅਰੰਭ ਹੁੰਦੇ ਹਨ ਅਤੇ ਗੁਰ ਪ੍ਰਸਾਦਿ ਅਖੀਰ ਵਿਚ ਹੁੰਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਅਰੰਭ ਵਿਚ ਮੂਲ ਮੰਤਰ ਦਾ ਸੰਪੂਰਨ ਰੂਪ "ੴ" ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲਿ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ॥ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਮੰਗਲ ਭਿੰਨ-ਭਿੰਨ ਰੂਪਾਂ ਵਿਚ ਵੀ ਲਿਖਿਆ ਮਿਲਦਾ ਹੈ ਜਿਵੇਂ:

੧) ੴ ਸਤਿ ਨਾਮੁ ਕਰਤਾ ਪੁਰਖੁ ਗੁਰ ਪ੍ਰਸਾਦਿ॥ (ਪੰਨਾ ੧੩੭)
੨) ੴ ਸਤਿਨਾਮੁ ਕਰਤਾ ਪੁਰਖੁ ਗੁਰ ਪ੍ਰਸਾਦਿ॥ (ਪੰਨਾ ੨੨੦)
੩) ੴ ਸਤਿਨਾਮੁ ਕਰਤਾ ਪੁਰਖੁ ਗੁਰ ਪ੍ਰਸਾਦਿ॥ (ਪੰਨਾ ੨੩੫)
੪) ੴ ਸਤਿਨਾਮੁ ਕਰਤਾ ਪੁਰਖੁ ਗੁਰਪ੍ਰਸਾਦਿ॥ (ਪੰਨਾ ੨੪੨)

੫) ੴ ਸਤਿਨਾਮੁ ਕਰਤਾ ਪੁਰਖੁ ਗੁਰਪ੍ਰਸਾਦਿ॥ (ਪੰਨਾ ੨੪੩)

੬) ੴ ਸਤਿ ਨਾਮੁ ਗੁਰ ਪ੍ਰਸਾਦਿ॥ (ਪੰਨਾ ੫੪੪)

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸਭ ਤੋਂ ਸੰਖੇਪ ਰੂਪ "ੴ ਸਤਿਗੁਰ ਪ੍ਰਸਾਦਿ" ਹੈ। ਦਸਮ ਗ੍ਰੰਥ ਦੀਆਂ ਸਾਰੀਆਂ ਬਾਣੀਆਂ ਦੇ ਮੁੱਢ ਵਿਚ ਜਿੰਨੇ ਮੰਗਲ ਦਿੱਤੇ ਗਏ ਹਨ ਉਹ ਵੀ "ੴ" ਤੋਂ ਅਰੰਭ ਹੁੰਦੇ ਹਨ। ਪਰ ਇਨ੍ਹਾਂ ਵਿਚ "ਗੁਰ ਪ੍ਰਸਾਦਿ" ਦੀ ਥਾਂ "ਵਾਹਿਗੁਰੂ ਜੀ ਕੀ ਫਤਹ" ਵਾਕ ਅੰਸ਼ ਦਾ ਸੰਜੋਗ ਕਰ ਕੇ ਇਸ ਤਰ੍ਹਾਂ ਲਿਖਿਆ ਗਿਆ ਹੈ "ੴ" ਵਾਹਿਗੁਰੂ ਜੀ ਕੀ ਫ਼ਤਹਿ॥"

ਓ (ਓਅੰਕਾਰ) ਸੰਸਕ੍ਰਿਤ ਦੇ ਓਮ ਦਾ ਹੀ ਪੰਜਾਬੀ ਰੂਪ ਹੈ। ਸੰਸਕ੍ਰਿਤ ਗ੍ਰੰਥਾਂ ਵਿਚ ਇਹ ਸ਼ਬਦ ਪਾਰਬ੍ਰਹਮ ਦਾ ਵਾਚਕ ਹੈ। ਓ ਨੂੰ ਪ੍ਰਣਵ ਵੀ ਕਿਹਾ ਜਾਂਦਾ ਹੈ। ਪ੍ਰਣਵ ਤੋਂ ਭਾਵ ਉਹ ਸ਼ਬਦ ਜਿਸ ਦੁਆਰਾ ਕਿਸੇ ਦੀ ਭਰਪੂਰ ਸਿਫਤ-ਸਾਲਾਹਿ ਤਥਾ ਉਸਤਤ ਕੀਤੀ ਜਾਵੇ। ਇਸ ਲਈ ਓਮ ਸ਼ਬਦ ਸੰਸਕ੍ਰਿਤ ਵਿਚ ਸਾਰੇ ਸਤੋਤ੍ਰਾਂ ਦੇ ਮੁੱਢ ਵਿਚ ਲਿਖਿਆ ਜਾਂਦਾ ਹੈ। ਓ ਜਾਂ ਓਮ ਸ਼ਬਦ ਦੀ ਉਤਪਤੀ ਸੰਸਕ੍ਰਿਤ ਦੇ ਅਵ੍ ਧਾਤੂ ਤੋਂ ਮੰਨੀ ਗਈ ਹੈ। ਅਵ੍ ਧਾਤੂ ਦੇ ਅਰਥ ਰੱਖਿਆ ਕਰਨਾ, ਬਚਾਉਣਾ, ਤ੍ਰਿਪਤ ਹੋਣਾ, ਫੈਲਣਾ ਆਦਿ ਹਨ। ਅਵ੍ ਧਾਤੂ ਦੇ ਅੰਤ ਮਨ ਪ੍ਰਤਯਯ ਲਗਣ ਤੋਂ ਓਅੰ ਜਾਂ ਓਮ ਸ਼ਬਦ ਦਾ ਰੂਪ ਬਣਦਾ ਹੈ। ਇਸ ਤਰ੍ਹਾਂ ਇਹ ਸ਼ਬਦ ਸਭ ਦੀ ਰੱਖਿਆ ਕਰਨ ਵਾਲੇ ਪਾਰਬ੍ਰਹਮ ਦਾ ਸੂਚਕ-ਬੋਧਕ ਹੈ।

ਪ੍ਰੋ. ਸਾਹਿਬ ਸਿੰਘ ਅਨੁਸਾਰ ਵਿਆਕਰਣਕ ਤੌਰ ਤੇ ਇਸ ਸ਼ਬਦ ਨੂੰ ਤਿੰਨ ਮਾਤ੍ਰਾ ਵਿਚ ਵੰਡਿਆ ਜਾਂਦਾ ਹੈ- ਅ-ਉ-ਮ ਅਕਾਰ, ਉਕਾਰ ਅਤੇ ਮਕਾਰ। ਇਸ ਦੀਆਂ ਤਿੰਨ ਮਾਤ੍ਰਾ ਨੂੰ ਮੁੱਖ ਰੱਖ ਕੇ ਸੰਸਕ੍ਰਿਤ ਅਚਾਰੀਆਂ ਨੇ ਇਸ ਸ਼ਬਦ ਨੂੰ ਵੱਖ-ਵੱਖ ਪੱਖਾਂ ਤੋਂ ਤਿੰਨ-ਤਿੰਨ ਅਰਥਾਂ ਦਾ ਬੋਧਕ ਮੰਨਿਆ ਹੈ। ਇਨ੍ਹਾਂ ਦੀ ਗਿਣਤੀ ੬੩ ਤਕ ਜਾ ਪੁੱਜਦੀ ਹੈ। ਇਸ ਦਾ ਸਭ ਤੋਂ ਮਕਬੂਲ ਅਰਥ ਇਹ ਹੈ ਕਿ ਇਸ ਨੂੰ ਬ੍ਰਹਮਾ, ਵਿਸ਼ਨੂੰ ਅਤੇ ਮਹੇਸ਼ ਦਾ ਪ੍ਰਤੀਕ ਅਤੇ ਅਕਾਲ ਪੁਰਖ ਦਾ ਮੂਲ ਮੰਨਿਆ ਜਾਂਦਾ ਹੈ। ਅ-ਅਕਾਰ ਵਿਚ ਬ੍ਰਹਮਾ, ਉ-ਉਕਾਰ ਵਿਚ ਵਿਸ਼ਨੂੰ ਅਤੇ ਮ-ਮਕਾਰ ਵਿਚ ਸ਼ਿਵ ਸਮਝਿਆ ਜਾਂਦਾ ਹੈ। ਇਨ੍ਹਾਂ ਵੱਖ-ਵੱਖ ਭੇਦਾਂ ਅਤੇ ਵੰਡਾਂ ਨੂੰ ਸਮੇਟ ਕੇ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਸ ਨੂੰ ਇੱਕੋ ਪਾਰਬ੍ਰਹਮ ਦਾ ਰੂਪ ਮੰਨਿਆ ਹੈ ਅਤੇ ਇਸ ਦੇ ਅੱਗੇ ੧ ਲਗਾ ਕੇ ਇਸ ਨੂੰ "ੴ" ਦੇ ਰੂਪ ਵਿਚ ਗੁਰਮਤਿ ਦਾ ਆਧਾਰ ਬਣਾਇਆ ਹੈ। ਗੁਰਮਤਿ ਉਸ ਇੱਕ ਨੂੰ ਇਨ੍ਹਾਂ ਤਿੰਨਾਂ ਸ਼ਕਤੀਆਂ ਬ੍ਰਹਮਾ, ਵਿਸ਼ਨੂੰ ਅਤੇ ਮਹੇਸ਼ (ਸ਼ਿਵ) ਤੋਂ ਸਰਬੋਤਮ ਅਤੇ ਉੱਚਤਮ (SUPREME) ਮੰਨਦੀ ਹੈ। ਇਨ੍ਹਾਂ ਤਿੰਨਾਂ ਸ਼ਕਤੀਆਂ ਸਮੇਤ ਸ੍ਰਿਸ਼ਟੀ ਦੀਆਂ ਹੋਰ ਜਿੰਨੀਆਂ ਵੀ ਸ਼ਕਤੀਆਂ ਹਨ, ਉਨ੍ਹਾਂ ਸਾਰੀਆਂ ਨੂੰ ਕਾਰਜਸ਼ੀਲ ਕਰਨ ਦੀ ਸ਼ਕਤੀ ਕੇਵਲ ਉਸ ਇੱਕ ਕੋਲ ਹੀ ਹੈ। "ਤੂੰ ਆਦਿ ਪੁਰਖੁ ਅਪਰੰਪਰੁ ਕਰਤਾ ਜੀ ਤੁਧੁ ਜੇਵਡੁ ਅਵਰੁ ਨ ਕੋਈ॥ ਤੂੰ ਜੁਗੁ ਜੁਗੁ ਏਕੋ ਸਦਾ ਸਦਾ ਤੂੰ ਏਕੋ ਜੀ ਤੂੰ ਨਿਹਚਲੁ ਕਰਤਾ ਸੋਈ॥" ਸ੍ਰੀ ਗੁਰੂ ਨਾਨਕ ਦੇਵ ਜੀ ਜਪੁ ਜੀ ਸਾਹਿਬ ਦੀ ਬਾਣੀ ਵਿਚ ਇਸ ਰਹੱਸ ਨੂੰ

ਹੋਰ ਵੀ ਸਪਸ਼ਟ ਕਰਦੇ ਹਨ, "ਏਕਾ ਮਾਈ ਜੁਗਤਿ ਵਿਆਈ ਤਿਨਿ ਚੇਲੇ ਪਰਵਾਣੁ॥ ਇਕੁ ਸੰਸਾਰੀ ਇਕੁ ਭੰਡਾਰੀ ਇਕੁ ਲਾਏ ਦੀਬਾਣੁ॥ ਜਿਵ ਤਿਸੁ ਭਾਵੈ ਤਿਵੈ ਚਲਾਵੈ ਜਿਵ ਹੋਵੈ ਫੁਰਮਾਣੁ॥ ਓਹੁ ਵੇਖੈ ਓਨਾ ਨਦਰਿ ਨ ਆਵੈ ਬਹੁਤਾ ਏਹੁ ਵਿਡਾਣੁ॥" ਗੁਰਮਤਿ ਵਿਚ "ੴ" ਉਹ ਸ਼ਕਤੀ ਅਤੇ ਹਸਤੀ ਹੈ। ਜਿਸ ਵਰਗਾ ਅਤੇ ਉਤਨਾਂ ਵੱਡਾ ਹੋਰ ਕੋਈ ਨਹੀਂ ਹੈ, "ਨਾ ਕੋ ਹੋਆ ਨਾ ਕੋ ਹੋਇ॥" ਅਤੇ ਉਹ "ਤੂ ਸਦਾ ਸਲਾਮਤਿ ਨਿਰੰਕਾਰ॥" ਹੈ ਅਤੇ ਉਹ "ਆਦਿ ਅਨੀਲੁ ਅਨਾਦਿ ਅਨਾਹਤਿ ਜੁਗੁ ਜੁਗੁ ਏਕੋ ਵੇਸੁ॥" ਹੈ। ਉਹ ਅਕਾਲ ਪੁਰਖ ਇੱਕੋ ਇਕ ਹੈ, "ਗੁਰ ਪਰਸਾਦੀ ਬੁਝਿਆ ਜਾ ਵੇਖਾ ਹਰਿ ਇਕੁ ਹੈ ਹਰਿ ਬਿਨੁ ਅਵਰੁ ਨ ਕੋਈ॥" ਉਹ ਇਕ ਰਸ ਹੈ ਅਤੇ "ਅਕਲ ਕਲਾ ਭਰਪੂਰ" ਹੈ। ਉਹ ਹਰ ਥਾਂ ਮੌਜੂਦ ਭਾਵ ਸਰਬਵਿਆਪਕ ਹੈ, ਉਸ ਦੀ ਹੋਂਦ-ਹਸਤੀ ਸ਼ਕਤੀ, ਰੰਗ, ਰੂਪ ਨੂੰ ਜਾਣ ਸਕਣਾ ਅਸੰਭਵ ਹੈ। "ਏਵਡੁ ਊਚਾ ਹੋਵੈ ਕੋਇ॥ ਤਿਸੁ ਊਚੇ ਕਉ ਜਾਣੈ ਸੋਇ॥" ਅਤੇ "ਜਨ ਨਾਨਕ ਬਲਿ ਬਲਿ ਸਦ ਬਲਿ ਜਾਈਐ ਤੇਰਾ ਅੰਤੁ ਨ ਪਾਰਾਵਰਿਆ॥" ਉਸ ਪਰਮ ਤੱਤ ਨੂੰ ਧਾਰਮਿਕ ਗ੍ਰੰਥ ਵੀ ਪਹੁੰਚ ਨਹੀਂ ਪਾਏ। "ਸਿਮ੍ਰਿਤ ਸਾਸਤ੍ਰ ਪੁੰਨ ਪਾਪ ਬੀਚਾਰਦੇ ਤਤੈ ਸਾਰ ਨ ਜਾਣੀ॥" ਸਗੋਂ ਸੰਸਾਰ ਰਜੋ, ਤਮੋ ਅਤੇ ਸਤੋ ਗੁਣਾਂ ਵਿਚ ਹੀ ਉਲਝ ਕੇ ਰਹਿ ਗਿਆ ਹੈ ਅਤੇ ਇਨ੍ਹਾਂ ਵਿਚ ਉਲਝਿਆ ਮਨੁੱਖ ਆਪਣਾ ਜੀਵਨ ਬੇਅਰਥ ਗਵਾ ਕੇ ਕੂਚ ਕਰ ਜਾਂਦਾ ਹੈ, "ਤਿਹੀ ਗੁਣੀ ਸੰਸਾਰੁ ਭ੍ਰਮਿ ਸੁਤਾ ਸੁਤਿਆ ਰੈਣਿ ਵਿਹਾਣੀ॥" ਸ੍ਰੀ ਗੁਰੂ ਰਾਮਦਾਸ ਜੀ ਨੇ ਅਕਾਲ ਪੁਰਖ "ਪਰਮ-ਸਤਿ" ਨੂੰ "ਅਬਿਨਾਸੀ ਪੁਰਖ" ਕਿਹਾ ਹੈ। ਗੁਰਵਾਕ ਹੈ, "ਸਤਿਗੁਰੁ ਮੇਰਾ ਸਦਾ ਸਦਾ ਨਾ ਆਵੈ ਨ ਜਾਇ॥ ਓਹੁ ਅਬਿਨਾਸੀ ਪੁਰਖੁ ਹੈ ਸਭ ਮਹਿ ਰਹਿਆ ਸਮਾਇ॥" ਅਤੇ ਇਸੇ ਤਰ੍ਹਾਂ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਆਪਣੀ ਸ਼ਾਹਕਾਰ ਰਚਨਾ "ਸੁਖਮਨੀ ਸਾਹਿਬ" ਦੇ ਅਰੰਭ ਵਿਚ "ਪਰਮ ਸਤਿ" ਬਾਰੇ ਇਉਂ ਦੱਸਿਆ ਹੈ, "ਆਦਿ ਗੁਰਏ ਨਮਹ॥ ਜੁਗਾਦਿ ਗੁਰਏ ਨਮਹ॥ ਸਤਿਗੁਰਏ ਨਮਹ॥ ਸ੍ਰੀ ਗੁਰਦੇਵਏ ਨਮਹ॥" ਪਰਮ ਤੱਤ (ਸਤਿ) ਨੂੰ ਬੂਝਣ, ਸਮਝਣ ਅਤੇ ਪਾਉਣ ਲਈ ਦਿਬ ਦ੍ਰਿਸ਼ਟੀ ਅਤੇ "ਬੁੱਧ ਬਿਬੇਕਾ" ਦੀ ਲੋੜ ਹੈ ਜੋ ਕਿਸੇ ਵਿਰਲੇ ਨੂੰ ਪ੍ਰਾਪਤ ਹੁੰਦੀ ਹੈ।

ਗੁਰਮਤਿ ਦੇ ਸੁਪ੍ਰਸਿੱਧ ਵਿਦਵਾਨ ਗੁਰੂ ਸਾਹਿਬਾਨ ਦੇ ਸਮਕਾਲੀ ਭਾਈ ਗੁਰਦਾਸ ਜੀ ਲੋਕਾਈ ਨੂੰ ਮੂਲ ਮੰਤਰ ਦੇ ਮੂਲ ਪਾਠ ਬਾਰੇ ਸਮਝਾਉਣ ਹਿਤ ਇਸ ਦੀ ਕਾਵਿ ਰੂਪ ਵਿਚ ਹੀ ਵਿਆਖਿਆ ਇਉਂ ਕਰਦੇ ਹਨ:-

*ਏਕੰਕਾਰੁ ਇਕਾਂਗ ਲਿਖਿ ਊੜਾ ਓਅੰਕਾਰੁ ਲਖਾਇਆ।*
*ਸਤਿ ਨਾਮ ਕਰਤਾ ਪੁਰਖੁ ਨਿਰਭਉ ਹੁਇ ਨਿਰਵੈਰੁ ਸਦਾਇਆ।*
*ਅਕਾਲ ਮੂਰਤਿ ਪਰਤਖਿ ਸੋਇ ਨਾਉ ਅਜੂਨੀ ਸੈਭੰ ਭਾਇਆ।*
*ਗੁਰ ਪਰਸਾਦਿ ਸੁ ਆਦਿ ਸਚੁ ਜੁਗਹ ਜੁਗੰਤਰਿ ਹੋਂਦਾ ਆਇਆ।*
*ਹੈਭੀ ਹੋਸੀ ਸਚੁ ਨਾਉ ਸਚੁ ਦਰਸਣੁ ਸਤਿਗੁਰੂ ਦਿਖਾਇਆ।*
*ਸਬਦੁ ਸੁਰਤਿ ਲਿਵ ਲੀਣੁ ਹੋਇ ਗੁਰੁ ਚੇਲਾ ਪਰਚਾ ਪਰਚਾਇਆ॥ (ਵਾਰ ੩੯:੧)*

ਓਮ ਸ਼ਬਦ ਸਭ ਤੋਂ ਪਹਿਲਾਂ ਉਪਨਿਸ਼ਦਾਂ ਵਿਚ ਸਾਹਮਣੇ ਆਇਆ ਹੈ। ਇਸ ਨੂੰ ਬਹੁਤ ਅਧਿਆਤਮਿਕ ਮਹੱਤਵ ਪ੍ਰਾਪਤ ਹੋਇਆ ਅਤੇ ਡੂੰਘੇ ਧਾਰਮਿਕ ਚਿੰਤਨ ਦਾ ਕੇਂਦਰ ਬਿੰਦੂ ਮੰਨਿਆ ਜਾਂਦਾ ਰਿਹਾ ਹੈ। ਪਿੱਛੋਂ ਜਾ ਕੇ ਇਸ ਸ਼ਬਦ ਨੂੰ ਅਕਸ਼ਰ ਜਾਂ ਏਕਾਕਸ਼ਰ ਵੀ ਕਿਹਾ ਜਾਂਦਾ ਸੀ ਅਤੇ ਬਹੁਤ ਬਾਅਦ ਵਿਚ ਇਸ ਨੂੰ ਓਂਕਾਰ ਵੀ ਕਿਹਾ ਜਾਣ ਲੱਗਾ। ਗੁਰਬਾਣੀ ਵਿਚ ਇਸ ਸ਼ਬਦ ਦੇ ਦੋਵੇਂ ਰੂਪ ਵੇਖੇ ਜਾ ਸਕਦੇ ਹਨ। ਇਸ ਨੂੰ ਸੰਖੇਪ ਰੂਪ ਵਿਚ ਓਅੰ (ਓਮ) ਵੀ ਲਿਖਿਆ ਗਿਆ ਹੈ ਅਤੇ ਓਅੰਕਾਰ ਵੀ। ਸ਼ਬਦ ਜੋੜਾਂ ਅਨੁਸਾਰ ਇਸ ਦੇ ਦੋਵੇਂ ਰੂਪ ਉਚਾਰੇ ਜਾਂਦੇ ਹਨ ਜਿਵੇਂ ਕਿ:

– *ਓਅੰ ਸਾਧ ਸਤਿਗੁਰ ਨਮਸਕਾਰੰ॥* *(ਪੰਨਾ ੨੫੦)*
– *ਓਅੰ ਪ੍ਰਿਅ ਪ੍ਰੀਤਿ ਚੀਤਿ ਪਹਿਲਰੀਆ॥* *(ਪੰਨਾ ੧੨੧੩)*
– *ਓਅੰਕਾਰਿ ਬ੍ਰਹਮਾ ਉਤਪਤਿ॥ ਓਅੰਕਾਰੁ ਕੀਆ ਜਿਨਿ ਚਿਤਿ॥*
*ਓਅੰਕਾਰਿ ਸੈਲ ਜੁਗ ਭਏ॥ ਓਅੰਕਾਰਿ ਬੇਦ ਨਿਰਮਏ॥*
*ਓਅੰਕਾਰਿ ਸਬਦਿ ਉਧਰੇ॥ ਓਅੰਕਾਰਿ ਗੁਰਮੁਖਿ ਤਰੇ॥*
*ਓਨਮ ਅਖਰ ਸੁਣਹੁ ਬੀਚਾਰੁ॥ ਓਨਮ ਅਖਰੁ ਤ੍ਰਿਭਵਣ ਸਾਰੁ॥* *(ਪੰਨਾ ੯੩੦)*

ਇਸ ਤਰ੍ਹਾਂ ਗੁਰਮਤਿ ਵਿਚ ਇਹ ਦੋਵੇਂ ਸ਼ਬਦ ਓਅੰ ਅਤੇ ਓਅੰਕਾਰ ਪਾਰਬ੍ਰਹਮ-ਪਰਮਾਤਮਾ ਦੇ ਸੂਚਕ-ਬੋਧਕ ਹਨ। ਸੰਸਕ੍ਰਿਤ ਦੇ ਅਚਾਰੀਆ ਜਾਂ ਪੰਡਤ ਵਰਗ ਵੱਲੋਂ ਓਮ ਸ਼ਬਦ ਦਾ ਉਚਾਰਨ ਇਕ ਨਿਸ਼ਚਿਤ ਧੁਨੀ ਨਾਲ ਕੀਤਾ ਜਾਂਦਾ ਹੈ। ਇਸ ਤਰ੍ਹਾਂ ਦਾ ਉਚਾਰਨ ਕੋਈ ਅਜਿਹਾ ਵਿਅਕਤੀ ਹੀ ਕਰ ਸਕਦਾ ਹੈ ਜਿਸ ਨੇ ਇਸ ਦੀ ਵਿਸ਼ੇਸ਼ ਸਿੱਖਿਆ ਲਈ ਹੋਵੇ। ਇਸ ਤਰ੍ਹਾਂ ਇਹ ਸਮਾਜ ਦੇ ਕੇਵਲ ਇਕ ਵਰਗ ਵਿਸ਼ੇਸ਼, ਜੋ ਸਮਾਜ ਵਿਚ ਆਪਣਾ ਰੁਤਬਾ ਸਭ ਤੋਂ ਉਪਰ ਸਮਝਦਾ ਸੀ, ਲਈ ਹੀ ਰਾਖਵੀਂ ਬਣ ਗਈ ਪਰੰਤੂ ਗੁਰੂ ਸਾਹਿਬ ਨੇ ਗੁਰਬਾਣੀ ਦੀ ਰਚਨਾ ਸਮੁੱਚੀ ਲੋਕਾਈ ਲਈ ਕੀਤੀ ਹੈ। ਇਹ ਕੇਵਲ ਉੱਚ ਕੋਟੀ ਦੇ ਵਿਦਵਾਨਾਂ ਜਾਂ ਵੇਦ ਮੰਤਰਾਂ ਦੇ ਗਿਆਤਾ ਪੰਡਤਾਂ ਲਈ ਹੀ ਨਹੀਂ ਕੀਤੀ। ਗੁਰਮਤਿ ਫ਼ਲਸਫ਼ਾ ਊਚ-ਨੀਚ, ਜਾਤ, ਵਰਣ ਜਾਂ ਨਸਲ ਦੇ ਆਧਾਰ 'ਤੇ ਸਮਾਜਿਕ ਵਰਗੀਕਰਨ ਨੂੰ ਮਾਨਤਾ ਨਹੀਂ ਦਿੰਦਾ। ਇਸ ਲਈ ਕਿਤੇ ਵੀ ਸਿੱਖ ਪਰੰਪਰਾ ਵਿਚ ਜਾਂ ਇਤਿਹਾਸ ਵਿਚ ਗੁਰੂ ਸਾਹਿਬ ਵੱਲੋਂ ਓਅੰ (ਓਮ) ਦੀ ਧੁਨੀ ਦੇ ਵਿਧੀਵਤ ਉਚਾਰਨ ਦੀ ਤਾਕੀਦ ਨਹੀਂ ਕੀਤੀ ਗਈ। ਬ੍ਰਾਹਮਣੀ ਮੱਤ ਦੇ ਲੋਕਾਂ ਦਾ ਵਿਚਾਰ ਹੈ ਕਿ ਓਮ ਦੀ ਧੁਨੀ ਇਕ ਵੇਦ ਮੰਤਰ ਹੈ ਇਸ ਲਈ ਸਭ ਲੋਕ ਇਸ ਨੂੰ ਉਚਾਰਨ ਦੇ ਅਧਿਕਾਰੀ ਨਹੀਂ। ਗੁਰੂ ਜੀ ਨੇ ਸਿੱਖਾਂ ਨੂੰ ਓਮ ਦੀ ਧੁਨੀ ਉਚਾਰਨ ਦਾ ਉਪਦੇਸ਼ ਨਹੀਂ ਦਿੱਤਾ। ਸਿੱਖ ਧਰਮ ਆਪਣੇ ਆਪ ਵਿਚ ਇਕ ਸੰਪੂਰਨ ਅਤੇ ਸੁਤੰਤਰ ਧਰਮ ਹੈ, ਇਕ ਸੰਪੂਰਨ ਫ਼ਲਸਫ਼ਾ ਹੈ। ਇਕ ਨਿਰੋਲ, ਵਿਲੱਖਣ, ਨਿਆਰੀ ਅਤੇ ਨਿਰਾਲੀ ਵਿਚਾਰਧਾਰਾ ਹੈ। ਓਅੰਕਾਰ ਸਿਰਜਨਹਾਰੀ ਸ਼ਕਤੀ ਦਾ ਲਖਾਇਕ ਹੈ। "ੴ" ਸ੍ਰੀ ਗੁਰੂ ਨਾਨਕ ਦੇਵ ਜੀ ਦੇ ਅੰਤਰ-ਆਤਮੇ-ਅੰਤਹਕਰਣ ਦਾ ਰਹੱਸਵਾਦੀ ਅਨੁਭਵ ਹੈ। ਭਾਰਤੀ ਧਰਮ ਦਰਸ਼ਨ ਵਿਚ ਮਹਿਸੂਸ ਕੀਤੀਆਂ ਜਾਂਦੀਆਂ ਉਲਝਣਾਂ

ਨੂੰ ਸਮੇਟ ਕੇ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਪਾਰਬ੍ਰਹਮ-ਪਰਮੇਸਰ ਦੀ ਏਕਤਾ ਦਾ ਸਿਧਾਂਤ ਅਤੇ ਵਿਚਾਰ ਦੇ ਕੇ ਸਮੁੱਚੀ ਮਨੁੱਖਤਾ ਉੱਤੇ ਬਹੁਤ ਵੱਡਾ ਪਰਉਪਕਾਰ ਕੀਤਾ ਹੈ। ਪਾਰਬ੍ਰਹਮ-ਪਰਮੇਸਰ ਜੋਤ ਰੂਪ ਹੈ। ਨਾਮ ਰੂਪ ਹੈ। "ੴ" ਪ੍ਰਭੂ ਦੇ ਨਿਰਾਕਾਰ ਅਤੇ ਸਾਕਾਰ ਰੂਪਾਂ ਵਿਚ ਮਹਿਸੂਸ ਕੀਤੇ ਜਾਂਦੇ ਵਿਰੋਧਾਭਾਸ "ਅਨੇਕ ਹੈਂ॥ ਫਿਰਿ ਏਕ ਹੈਂ॥" ਪਾਰਬ੍ਰਹਮ ਦੇ ਏਕਤਾ ਵਿਚ ਅਨੇਕਤਾ ਅਤੇ ਅਨੇਕਤਾ ਤੋਂ ਏਕਤਾ ਦੇ ਰਹੱਸ ਨੂੰ ਸਪਸ਼ਟ ਕਰਦਾ ਹੈ। ਅਸਲੀਅਤ ਇਹ ਹੈ ਕਿ ਗੁਰੂ ਸਾਹਿਬ ਨੇ ਓਮ ਦੀ ਧੁਨੀ ਦੇ ਉਚਾਰਨ ਦੀ ਕੋਈ ਜ਼ਰੂਰਤ ਨਹੀਂ ਸਮਝੀ ਗਈ। ਗੁਰਮਤਿ ਰੱਬ ਨੂੰ ਕੇਵਲ ਸਰਬ-ਵਿਆਪਕ ਹੀ ਨਹੀਂ ਮੰਨਦੀ ਸਗੋਂ ਸਭ ਦਾ ਸਾਂਝਾ ਰੱਬ ਵੀ ਮੰਨਦੀ ਹੈ, "ਸਭੇ ਸਾਝੀਵਾਲ ਸਦਾਇਨਿ ਤੂੰ ਕਿਸੈ ਨ ਦਿਸਹਿ ਬਾਹਰਾ ਜੀਉ॥" ਅਤੇ "ਤੂੰ ਸਾਝਾ ਸਾਹਿਬੁ ਬਾਪੁ ਹਮਾਰਾ॥ ਨਉ ਨਿਧਿ ਤੇਰੈ ਅਖੁਟ ਭੰਡਾਰਾ॥" ਇਸ ਲਈ ਉਸ ਨੂੰ ਯਾਦ ਕਰਨ, ਉਸ ਦੇ ਗੁਣ ਗਾਇਨ ਕਰਨ, ਜਸ-ਕੀਰਤੀ, ਸਿਫਤ-ਸਾਲਾਹ ਕਰਨ ਅਤੇ ਉਸ ਨੂੰ ਆਪਣੇ ਚਿਤ ਵਿਚ ਧਾਰਨ ਕਰਨ ਅਤੇ ਉਸ ਦੇ ਨਾਮ ਨੂੰ ਧਿਆਉਣ ਦਾ ਸਭ ਨੂੰ ਹੱਕ ਦਿੰਦੀ ਹੈ ਕਿਉਂਕਿ ਉਹ ਸਾਰੇ ਜਗਤ ਦਾ ਕਰਤਾ, ਹਰਤਾ, ਸਿਰਜਕ ਅਤੇ ਪ੍ਰਤਿਪਾਲਕ ਅਤੇ ਮਾਲਕ ਹੈ। ਸਭ ਦਾ ਓਟ-ਆਸਰਾ ਅਤੇ ਆਧਾਰ ਹੈ। ਗੁਰਬਾਣੀ ਮਨੁੱਖ ਨੂੰ ਉਸੇ ਸਰਬ ਸ਼ਕਤੀਮਾਨ ਅਤੇ ਸਰਬ ਸਮਰੱਥ ਸੁਆਮੀ ਦੀ ਸਿਫਤ-ਸਾਲਾਹਿ ਕਰਨ ਲਈ ਪ੍ਰੇਰਦੀ ਹੈ। "ਕੀਤਾ ਕਿਆ ਸਾਲਾਹੀਐ ਕਰੇ ਸੋਇ ਸਾਲਾਹਿ॥ ਨਾਨਕ ਏਕੀ ਬਾਹਰਾ ਦੂਜਾ ਦਾਤਾ ਨਾਹਿ॥ ਕਰਤਾ ਸੋ ਸਾਲਾਹੀਐ ਜਿਨਿ ਕੀਤਾ ਆਕਾਰੁ॥ ਦਾਤਾ ਸੋ ਸਾਲਾਹੀਐ ਜਿ ਸਭਸੈ ਦੇ ਆਧਾਰੁ॥" ਗੁਰਮਤਿ ਸਾਰੀ ਲੋਕਾਈ ਨੂੰ ਰੱਬ ਦੀ ਹੀ ਰਚਨਾ "ਜੋ ਦੀਸੈ ਸੋ ਤੇਰਾ ਰੂਪੁ॥ ਗੁਣ ਨਿਧਾਨ ਗੋਵਿੰਦ ਅਨੂਪ॥" ਮੰਨਦੀ ਹੈ। ਪ੍ਰਭੂ ਨੂੰ ਸ੍ਰਿਸ਼ਟੀ ਦਾ ਪਾਲਣ-ਪੋਸ਼ਣ ਕਰਨ ਅਤੇ ਉਸ ਦੀ ਸਮਾਪਤੀ ਕਰਨ ਵਾਲਾ ਮੰਨਦੀ ਹੈ। ਗੁਰਵਾਕ ਹੈ, "ਭਨਿ ਭਨਿ ਘੜੀਐ ਘੜਿ ਘੜਿ ਭਜੈ ਢਾਹਿ ਉਸਾਰੈ ਉਸਰੇ ਢਾਹੈ॥ ਸਰ ਭਰਿ ਸੋਖੈ ਭੀ ਭਰਿ ਪੋਖੈ ਸਮਰਥ ਵੇਪਰਵਾਹੈ॥" ਅਕਾਲ-ਪੁਰਖ ਆਪ ਹੀ ਨਿਰਗੁਣ ਅਤੇ ਆਪ ਹੀ ਸਰਗੁਣ ਸਰੂਪ ਹੈ। ਗੁਰਵਾਕ ਹੈ, "ਨਿਰਗੁਨੁ ਆਪਿ ਸਰਗੁਨੁ ਭੀ ਓਹੀ॥ ਕਲਾ ਧਾਰਿ ਜਿਨਿ ਸਗਲੀ ਮੋਹੀ॥" ਉਹ ਇੱਕੋ-ਇਕ ਹੈ ਹੋਰ ਦੂਜਾ ਉਸ ਦਾ ਸਾਨੀ ਜਾਂ ਉਸ ਵਰਗਾ ਨਹੀਂ ਹੈ, "ਆਪੇ ਪਟੀ ਕਲਮ ਆਪਿ ਉਪਰਿ ਲੇਖੁ ਭਿ ਤੂੰ॥ ਏਕੋ ਕਹੀਐ ਨਾਨਕਾ ਦੂਜਾ ਕਾਹੇ ਕੂ॥" ਤਥਾ "ਸਾਹਿਬੁ ਮੇਰਾ ਏਕੋ ਹੈ॥ ਏਕੋ ਹੈ ਭਾਈ ਏਕੋ ਹੈ॥੧॥ਰਹਾਉ॥" ਤਥਾ "ਸਚੇ ਬਾਝਹੁ ਕੋ ਅਵਰੁ ਨ ਦੂਆ॥ ਦੂਜੈ ਲਾਗਿ ਜਗੁ ਖਪਿ ਖਪਿ ਮੂਆ॥ ਗੁਰਮੁਖਿ ਹੋਵੈ ਸੁ ਏਕੋ ਜਾਣੈ ਏਕੋ ਸੇਵਿ ਸੁਖੁ ਪਾਵਣਿਆ॥" ਤਥਾ "ਜਿਉ ਪਸਰੀ ਸੂਰਜ ਕਿਰਣਿ ਜੋਤਿ॥ ਤਿਉ ਘਟਿ ਘਟਿ ਰਮਈਆ ਓਤਿ ਪੋਤਿ॥੧॥ ਏਕੋ ਹਰਿ ਰਵਿਆ ਸ੍ਰਬ ਥਾਇ॥ ਗੁਰ ਸਬਦੀ ਮਿਲੀਐ ਮੇਰੀ ਮਾਇ॥੧॥ਰਹਾਉ॥ ਘਟਿ ਘਟਿ ਅੰਤਰਿ ਏਕੋ ਹਰਿ ਸੋਇ॥ ਗੁਰਿ ਮਿਲਿਐ ਇਕੁ ਪ੍ਰਗਟੁ ਹੋਇ॥੨॥ ਏਕੋ ਏਕੁ ਰਹਿਆ ਭਰਪੂਰਿ॥ ਸਾਕਤ ਨਰ ਲੋਭੀ ਜਾਣਹਿ ਦੂਰਿ॥੩॥ ਏਕੋ ਏਕੁ ਵਰਤੈ ਹਰਿ

ਲੋਇ॥ ਨਾਨਕ ਹਰਿ ਏਕੋ ਕਰੇ ਸੁ ਹੋਇ॥" ਤਥਾ "ਏਕੋ ਏਕੁ ਵਸੈ ਮਨਿ ਸੁਆਮੀ ਦੂਜਾ ਅਵਰੁ ਨ ਕੋਈ॥ ਏਕੋ ਨਾਮੁ ਅੰਮ੍ਰਿਤੁ ਹੈ ਮੀਠਾ ਜਗਿ ਨਿਰਮਲ ਸਚੁ ਸੋਈ॥ ਨਾਨਕ ਨਾਮੁ ਪ੍ਰਭੂ ਤੇ ਪਾਈਐ ਜਿਨ ਕਉ ਧੁਰਿ ਲਿਖਿਆ ਹੋਈ॥" ਹੀ ਹੈ। ਉਹ ਸਭ ਦਾ ਮਾਂ-ਪਿਉ ਆਪ ਹੈ। ਅਤੇ "ਤੂੰ ਸਾਝਾ ਸਾਹਿਬੁ ਬਾਪੁ ਹਮਾਰਾ॥" ਅਤੇ "ਏਕੁ ਪਿਤਾ ਏਕਸ ਕੇ ਹਮ ਬਾਰਿਕ" ਮੰਨਦੀ ਹੈ। ਇਸ ਤਰ੍ਹਾਂ ਗੁਰਮਤਿ ਵਿਚਾਰਧਾਰਾ ਆਪਣੇ-ਆਪ ਵਿਚ ਨਵੀਨਤਮ, ਨਿਰਾਲੀ, ਮੁਕੰਮਲ ਅਤੇ ਸੰਪੂਰਨ ਫ਼ਲਸਫ਼ਾ ਹੈ।

ਗੁਰਮਤਿ ਵਿਚ ਓਅੰਕਾਰ ਦੀ ਧੁਨੀ ਪਰਾ-ਸਰੀਰਿਕ ਅਤੇ ਸਥੂਲ ਜਗਤ ਤੋਂ ਪਰ੍ਹੇ ਹੈ। ਸ੍ਰਿਸ਼ਟੀ ਦੀ ਸਿਰਜਨਾ ਵੇਲੇ ਨਿਰੰਕਾਰ ਨੇ ਓਅੰ ਧੁਨੀ ਦਾ ਉਚਾਰਨ ਕੀਤਾ। ਇਹ ਧੁਨੀ ਅੱਜ ਵੀ ਗੂੰਜ ਰਹੀ ਹੈ। ਇਹ ਆਦਿ ਵਿਚ ਸੱਚ ਸੀ, ਅੱਜ ਵੀ ਸੱਚ ਹੈ ਭਵਿੱਖ ਵਿਚ ਵੀ ਸੱਚ ਹੋਵੇਗੀ। ਇਸ ਧੁਨੀ ਤੋਂ ਹੀ ਸ੍ਰਿਸ਼ਟੀ ਦੀ ਉਤਪਤੀ ਹੋਈ ਹੈ ਅਤੇ ਬ੍ਰਹਿਮੰਡ ਦਾ ਆਧਾਰ ਅਤੇ ਓਟ-ਆਸਰਾ ਵੀ ਹੈ। ਇਸ ਧੁਨੀ ਤੋਂ ਸੂਰਜਾਂ ਨੂੰ ਸ਼ਕਤੀ ਅਤੇ ਜੀਵਾਂ ਨੂੰ ਚੇਤੰਨਤਾ ਪ੍ਰਾਪਤ ਹੁੰਦੀ ਹੈ। ਇਸੇ ਧੁਨੀ ਦੇ ਸਹਾਰੇ ਸਾਰੇ ਹੀ ਅਕਾਸ਼ ਘੁੰਮ ਰਹੇ ਹਨ ਅਤੇ ਸੰਸਾਰ ਦਾ ਕਾਰ-ਵਿਹਾਰ ਹੋ ਰਿਹਾ ਹੈ। ਇਹ ਧੁਨੀ ਸਰਬਵਿਆਪਕ ਹੈ। ਇਸ ਧੁਨੀ ਨੂੰ ਬ੍ਰਹਮ ਗਿਆਨੀ ਆਪਣੀ ਸੂਰਤ ਵਿਚ ਵੀ ਅਨੁਭਵ ਕਰ ਸਕਦਾ ਹੈ ਅਤੇ ਸੁਣ ਵੀ ਸਕਦਾ ਹੈ:

- *ਓਅੰਕਾਰਿ ਉਤਪਾਤੀ॥ ਕੀਆ ਦਿਨਸੁ ਸਭ ਰਾਤੀ॥* *(ਪੰਨਾ ੧੦੦੩)*
- *ਖੰਡ ਦੀਪ ਸਭ ਲੋਆ॥ ਏਕ ਕਵਾਵੈ ਤੇ ਸਭ ਹੋਆ॥* *(ਪੰਨਾ ੧੦੦੩)*
- *ਕੀਤਾ ਪਸਾਉ ਏਕੋ ਕਵਾਉ॥ ਤਿਸ ਤੇ ਹੋਏ ਲਖ ਦਰੀਆਉ॥* *(ਪੰਨਾ ੩)*
- *ਪ੍ਰਿਥਮ ਕਾਲ ਜਬ ਕਰਾ ਪਸਾਰਾ॥*
  *ਓਅੰਕਾਰ ਤੇ ਸ੍ਰਿਸਟ ਉਪਾਰਾ॥* *(ਬਚਿਤ੍ਰ ਨਾਟਕ)*
- *ਓਅੰਕਾਰ ਆਦਿ॥ ਕਥਨੀ ਅਨਾਦਿ॥* *(ਜਾਪ ਸਾਹਿਬ)*
- *ਇਕ ਕਵਾਉ ਪਸਾਉ ਕਰਿ ਓਅੰਕਾਰਿ ਅਕਾਰੁ ਪਸਾਰਾ।* *(ਵਾਰ ੬:੪)*
- *ਓਅੰਕਾਰਿ ਅਕਾਰੁ ਕਰਿ ਪਉਣ ਪਾਣੀ ਬੈਸੰਤਰ ਧਾਰੇ।* *(ਵਾਰ ੪:੧)*

ਓਅੰਕਾਰ ਦੀ ਧੁਨੀ ਸ੍ਰਿਸ਼ਟੀ ਦੀ ਉਤਪਤੀ ਅਤੇ ਪਸਾਰੇ ਦਾ ਮੂਲ ਹੈ। ਇਸ ਧੁਨੀ ਦੀ ਸ਼ਕਤੀ ਵਿਚ ਜਕੜੇ ਅਨੇਕਾਂ ਬ੍ਰਹਿਮੰਡ ਖੰਡ ਮੰਡਲ ਅਰਬਾਂ-ਖਰਬਾਂ ਸਾਲਾਂ ਤੋਂ ਫੈਲਦੇ ਹੀ ਜਾ ਰਹੇ ਹਨ ਅਤੇ ਅੱਜ ਵੀ ਫੈਲ ਰਹੇ ਹਨ। ਓਅੰ ਦਾ ਇਕ ਅਰਥ ਫੈਲਣਾ ਵੀ ਹੈ। ਇਸ ਲਈ "ੴ" ਸ੍ਰਿਸ਼ਟੀ ਦੇ ਪਸਾਰੇ ਦਾ ਵੀ ਲਖਾਇਕ ਹੈ। ਸੰਸਾਰ ਦਾ ਪਸਾਰਾ ਹੁੰਦੇ ਰਹਿਣਾ "ੴ" ਦੀ ਹੋਂਦ ਦਾ ਪ੍ਰਮਾਣ ਹੈ।

ਸੋ "ੴ" ਇਕ ਅਖੰਡ ਰੂਪ ਪਰਮਾਤਮਾ ਹੈ, ਅਮਰ, ਅਖੰਡ ਅਤੇ ਪ੍ਰਚੰਡ ਜੋਤਿ ਹੈ, ਜੋ ਸਭ ਦਾ ਪ੍ਰਕਾਸ਼ਕ ਹੈ, ਸਰਵ-ਵਿਆਪਕ ਹੈ। "ੴ" ਹੀ ਨਿਰੰਕਾਰ ਹੈ ਉਸੇ ਦੇ ਹੀ ਨਿਰਾਕਾਰ ਅਤੇ ਸਾਕਾਰ ਰੂਪ ਹਨ "ਸਚ ਖੰਡਿ ਵਸੈ ਨਿਰੰਕਾਰੁ॥ਕਰਿ ਕਰਿ ਵੇਖੈ ਨਦਰਿ ਨਿਹਾਲ॥" ਅਤੇ "ਨਿਰੰਕਾਰਿ ਆਕਾਰੁ ਜੋਤਿ ਜਗ ਮੰਡਲਿ ਕਰਿਯਉ॥"

ਤਥਾ "ਇਹੁ ਜਗੁ ਵਰਨੁ ਰੂਪੁ ਸਭੁ ਤੇਰਾ ਜਿਤੁ ਲਾਵਹਿ ਸੇ ਕਰਮ ਕਮਈਆ॥" ਤਥਾ "ਏਹੁ ਵਿਸੁ ਸੰਸਾਰੁ ਤੁਮ ਦੇਖਦੇ ਏਹੁ ਹਰਿ ਕਾ ਰੂਪੁ ਹੈ ਹਰਿ ਰੂਪੁ ਨਦਰੀ ਆਇਆ॥ ਗੁਰ ਪਰਸਾਦੀ ਬੁਝਿਆ ਜਾ ਵੇਖਾ ਹਰਿ ਇਕੁ ਹੈ ਹਰਿ ਬਿਨੁ ਅਵਰੁ ਨ ਕੋਈ॥" ਅਤੇ "ਓਤਿ ਪੋਤਿ ਨਾਨਕ ਸੰਗਿ ਰਵਿਆ ਜਿਉ ਮਾਤਾ ਬਾਲ ਗੋੁਪਾਲਾ॥" ਇਹ "ੴ" ਸਿਰਫ ਅੱਖਰ ਰੂਪ ਜਾਂ ਅੱਖਰਾਂ ਦੀ ਧੁਨੀ ਦੇ ਉਚਾਰਨ ਮਾਤਰ ਦਾ ਵਿਸ਼ਾ ਨਹੀਂ ਹੈ ਸਗੋਂ ਸੁਣਨ, ਮੰਨਣ ਅਤੇ ਅਰਾਧਨਾ ਦਾ ਵਿਸ਼ਾ ਹੈ, "ਐਸਾ ਨਾਮੁ ਨਿਰੰਜਨੁ ਹੋਇ॥ ਜੇ ਕੋ ਮੰਨਿ ਜਾਣੈ ਮਨਿ ਕੋਇ॥" "ਨਾਉ ਤੇਰਾ ਨਿਰੰਕਾਰੁ ਹੈ ਨਾਇ ਲਇਐ ਨਰਕਿ ਨ ਜਾਈਐ॥" ਉਹ ਜੋਤਿ ਰੂਪ ਹੈ, "ਚੰਦੁ ਸੂਰਜੁ ਦੁਇ ਜੋਤਿ ਸਰੂਪੁ॥ ਜੋਤੀ ਅੰਤਰਿ ਬ੍ਰਹਮੁ ਅਨੂਪੁ॥੧॥ ਕਰੁ ਰੇ ਗਿਆਨੀ ਬ੍ਰਹਮ ਬੀਚਾਰੁ॥ ਜੋਤੀ ਅੰਤਰਿ ਧਰਿਆ ਪਸਾਰੁ॥੧॥ਰਹਾਉ॥" ਉਸ ਨੂੰ ਕਿਸੇ ਨੇ ਪੈਦਾ ਨਹੀਂ ਕੀਤਾ, ਕਿਸੇ ਨੇ ਉਸ ਦੀ ਸਥਾਪਨਾ ਨਹੀਂ ਕੀਤੀ। ਉਹ "ੴ" ਤਾਂ ਸਵੈ-ਪ੍ਰਕਾਸ਼ ਹੀ ਹੈ, "ਥਾਪਿਆ ਨ ਜਾਇ ਕੀਤਾ ਨ ਹੋਇ॥ ਆਪੇ ਆਪਿ ਨਿਰੰਜਨੁ ਸੋਇ॥" ਤਥਾ "ਤਾ ਕੀਆ ਗਲਾ ਕਥੀਆ ਨਾ ਜਾਹਿ॥ ਜੇ ਕੋ ਕਹੈ ਪਿਛੈ ਪਛੁਤਾਇ॥" ਦਸਮੇਸ਼ ਜੀ ਵੀ ਇਉਂ ਸਪਸ਼ਟ ਕਰਦੇ ਹਨ, "ਕਾਲ ਰਹਤ ਅਨ ਕਾਲ ਸਰੂਪਾ॥ ਅਲਖ ਪੁਰਖ ਅਬਗਤ ਅਵਧੂਤਾ॥" ਓਅੰਕਾਰ ਦੀ ਪ੍ਰਾਪਤੀ ਸਤਿਗੁਰ ਦੀ ਕਿਰਪਾ (ਗੁਰ ਪ੍ਰਸਾਦਿ) ਨਾਲ ਹੀ ਹੋ ਸਕਦੀ ਹੈ। ਇਸ ਲਈ ਓਅੰਕਾਰ ਰੂਪ ਦੀ ਪ੍ਰਾਪਤੀ ਲਈ "ਮਨਮਤਿ ਦਾ ਮੁਕੰਮਲ ਤਿਆਗ ਅਤੇ ਗੁਰਮਤਿ ਦਾ ਧਾਰਨ ਕਰਨਾ" ਅਤੇ ਸਤਿਗੁਰੂ ਦੀ ਸ਼ਰਨ, ਸ਼ਰਧਾ ਅਤੇ ਰਹਿਤ ਮਰਯਾਦਾ ਜ਼ਰੂਰੀ ਹੈ। "ਤਨੁ ਮਨੁ ਧਨੁ ਸਭੁ ਸਉਪਿ ਗੁਰ ਕਉ ਹੁਕਮਿ ਮੰਨਿਐ ਪਾਈਐ॥" ਤਥਾ "ਸਤਿਗੁਰ ਆਗੈ ਸੀਸੁ ਭੇਟ ਦੇਉ ਜੇ ਸਤਿਗੁਰ ਸਾਚੇ ਭਾਵੈ॥" ਤਥਾ "ਗੁਰ ਕੀ ਮਤਿ ਤੂੰ ਲੇਹਿ ਇਆਨੇ॥ ਭਗਤਿ ਬਿਨਾ ਬਹੁ ਡੂਬੇ ਸਿਆਨੇ॥" ਆਪਣੇ ਹਿਰਦੇ ਮਨ-ਮੰਦਰ ਅੰਦਰ ਹੀ ਉਸ ਦਾ ਧਿਆਨ ਧਰਨ ਅਤੇ ਉਸ ਦੀ ਹੋਂਦ-ਹਸਤੀ ਵਿਚ ਪੂਰਨ ਵਿਸ਼ਵਾਸ ਕਰਨ ਨਾਲ ਉਸ ਦੀ ਪ੍ਰਾਪਤੀ, ਗੁਰਮਤਿ ਅਨੁਸਾਰ, ਸੰਭਵ ਮੰਨੀ ਜਾਂਦੀ ਹੈ। ਵਰਨਾ ਬੇਦ, ਕਤੇਬ ਅਤੇ ਗ੍ਰੰਥਾਂ ਦਾ ਪੜ੍ਹਨਾ ਬੇਅਰਥ ਹੈ। ਗੁਰ ਫੁਰਮਾਨ ਹੈ:

*ਬੇਦ ਕਤੇਬ ਇਫਤਰਾ ਭਾਈ ਦਿਲ ਕਾ ਫਿਕਰੁ ਨ ਜਾਇ॥*
*ਟੁਕੁ ਦਮੁ ਕਰਾਰੀ ਜਉ ਕਰਹੁ ਹਾਜਿਰ ਹਜੂਰਿ ਖੁਦਾਇ॥* (ਪੰਨਾ ੭੨੭)

ਓਅੰਕਾਰ ਦੀ ਹੋਂਦ ਅਤੇ ਸੰਸਰ ਦਾ ਪਸਾਰਾ ਅਕਾਲ ਪੁਰਖ ਦੇ ਹੁਕਮ ਵਿਚ ਕਾਰਜਸ਼ੀਲ ਹੈ। ਹਰ ਇਕ ਜੀਵ ਇਸ ਹੁਕਮ ਵਿਚ ਬੱਝਾ ਹੈ, "ਹੁਕਮੈ ਅੰਦਰਿ ਸਭੁ ਕੋ ਬਾਹਰਿ ਹੁਕਮ ਨ ਕੋਇ॥" "ਭੈ ਵਿਚਿ ਪਵਣੁ ਵਹੈ ਸਦਵਾਉ॥ ਭੈ ਵਿਚਿ ਚਲਹਿ ਲਖ ਦਰੀਆਉ॥ ਭੈ ਵਿਚਿ ਅਗਨਿ ਕਢੈ ਵੇਗਾਰਿ॥ ਭੈ ਵਿਚਿ ਧਰਤੀ ਦਬੀ ਭਾਰਿ॥ ਭੈ ਵਿਚਿ ਇੰਦੁ ਫਿਰੈ ਸਿਰ ਭਾਰਿ॥ ਭੈ ਵਿਚਿ ਰਾਜਾ ਧਰਮ ਦੁਆਰੁ॥ਭੈ ਵਿਚਿ ਸੂਰਜੁ ਭੈ ਵਿਚਿ ਚੰਦੁ॥ ਕੋਹ ਕਰੋੜੀ ਚਲਤ ਨ ਅੰਤੁ॥" ਅਤੇ ਗੁਰਬਾਣੀ ਸਪਸ਼ਟ ਕਰਦੀ ਹੈ ਕਿ

"ਨਿਰਭਉ" ਕੇਵਲ ਤੇ ਕੇਵਲ ਇਕ ਨਿਰੰਕਾਰ "ੴ" ਹੈ, "ਸਗਲਿਆ ਭਉ ਲਿਖਿਆ ਸਿਰਿ ਲੇਖੁ॥ ਨਾਨਕ ਨਿਰਭਉ ਨਿਰੰਕਾਰੁ ਸਚੁ ਏਕੁ॥" ਇਸੇ ਹੁਕਮ ਨੂੰ ਮੰਨ ਕੇ, "ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ॥" ਮਨੁੱਖ ਦੀ ਕੂੜ ਦੀ ਪਾਲ ਟੁੱਟ ਸਕਦੀ ਹੈ ਅਤੇ ਉਹ ਸਚਿਆਰ ਹੋ ਸਕਦਾ ਹੈ। ਮਨੁੱਖ ਜੋਨੀ ਤੋਂ ਉੱਪਰ ਉੱਠ ਕੇ ਸ੍ਰੇਸ਼ਟ ਪਦਵੀ ਦਾ ਅਧਿਕਾਰੀ ਹੋ ਸਕਦਾ ਹੈ।

ਓਅੰਕਾਰ ਦੀ ਧੁਨੀ ਤੋਂ ਜਗਤ ਦਾ ਪੈਦਾ ਹੋਣਾ ਗੁਰਮਤਿ ਦਾ ਇਕ ਅਜਿਹਾ ਸਿਧਾਂਤ ਹੈ ਜੋ ਹਿੰਦੂ ਮਤ ਦੇ ਧਰਮ-ਸ਼ਾਸਤਰਾਂ ਵਿਚ ਨਹੀਂ ਮਿਲਦਾ। ਉਪਨਿਸ਼ਦਾਂ ਵਿਚ ਓਮ ਨੂੰ ਇਕ ਪਵਿੱਤਰ ਸ਼ਬਦ ਹੀ ਸਮਝਿਆ ਗਿਆ ਹੈ। ਇਸ ਸ਼ਬਦ ਦੀ ਉਤਪਤੀ ਕਿਸੇ ਗ੍ਰੰਥ ਦਾ ਪਾਠ ਅਰੰਭ ਕਰਨ ਤੋਂ ਪਹਿਲਾਂ ਗਲੇ ਵਿੱਚੋਂ 'ਹੰ' ਦੀ ਅਵਾਜ਼ ਕੱਢਣ ਤੋਂ ਹੋਇਆ ਹੈ। ਇਹ ਅਵਾਜ਼ ਪਾਠਕ ਕਿਸੇ ਨੂੰ ਸੁਣਾਉਣ ਲਈ ਨਹੀਂ ਸਗੋਂ ਆਪਣੇ ਤਕ ਹੀ ਸੀਮਤ ਰੱਖਦਾ ਹੈ। ਇਹ ਪਾਠ ਅਰੰਭ ਕਰਨ ਲਈ ਤਿਆਰੀ ਵਜੋਂ ਕੱਢੀ ਜਾਂਦੀ ਸੀ ਜਿਵੇਂ ਕਿ ਸਾਜ਼ਿੰਦਾ ਕੋਈ ਧੁਨ ਵਜਾਉਣ ਤੋਂ ਪਹਿਲਾਂ ਸਾਜ਼ ਨੂੰ ਵਦਕਾਰਦਾ ਹੈ। ਇਸ ਸ਼ਬਦ ਨੂੰ ਇੰਨੀ ਮਾਨਤਾ ਪ੍ਰਾਪਤ ਹੋਈ ਕਿ ਇਹ ਪਾਰਬ੍ਰਹਮ ਦਾ ਵਾਚਕ ਹੀ ਬਣ ਗਿਆ। ਇਸ ਵਿਚ ਤਿੰਨ ਦੇਵਤਿਆਂ ਦੀ ਕਲਪਨਾ ਕੀਤੀ ਗਈ ਅਤੇ ਇਸ ਦਾ ਇਕ ਵਿਸ਼ੇਸ਼ ਉਚਾਰਨ ਵੀ ਨਿਸ਼ਚਿਤ ਹੋ ਗਿਆ। ਗੁਰਮਤਿ ਵਿਚ ਓਅੰਕਾਰ ਸ਼ਬਦ ਦਾ ਜੋ ਮਹੱਤਵ ਹੈ ਉਹ ਇਸਲਾਮੀ ਪਰੰਪਰਾ ਨਾਲ ਕੁਝ ਮਿਲਦਾ ਹੈ। ਇਸਲਾਮ ਵਿਚ ਵੀ ਮੰਨਿਆ ਜਾਂਦਾ ਹੈ ਕਿ ਖੁਦਾ ਨੇ 'ਕੁਨ' ਸ਼ਬਦ ਕਿਹਾ ਅਤੇ ਸ੍ਰਿਸ਼ਟੀ ਦੀ ਰਚਨਾ ਹੋ ਗਈ, ਗੁਰੂ ਸਾਹਿਬ ਫੁਰਮਾਉਂਦੇ ਹਨ, "ਸਾਚੇ ਤੇ ਪਵਨਾ ਭਇਆ ਪਵਨੈ ਤੇ ਜਲੁ ਹੋਇ॥ ਜਲ ਤੇ ਤ੍ਰਿਭਵਣੁ ਸਾਜਿਆ ਘਟਿ ਘਟਿ ਜੋਤਿ ਸਮੋਇ॥" ਅੱਜ ਵਿਗਿਆਨ ਦੀ ਖੋਜ ਵੀ ਇਸ ਸਿਧਾਂਤ ਦੇ ਬਹੁਤ ਕਰੀਬ ਪਹੁੰਚ ਗਈ ਹੈ ਕਿ ਅਰਬਾਂ-ਖਰਬਾਂ ਸਾਲ ਪਹਿਲਾਂ ਇਸ ਸ੍ਰਿਸ਼ਟੀ ਦਾ ਨਾਂ-ਮਾਤਰ ਵੀ ਨਹੀਂ ਸੀ। ਇੱਥੇ ਘੁੱਪ ਹਨੇਰਾ ਸੀ। ਇਸ ਖਲਾਅ ਵਿਚ ਇਕ ਬਹੁਤ ਵੱਡਾ ਧਮਾਕਾ ਹੋਇਆ (ਬਹੁਤ ਵੱਡੀ ਅਵਾਜ਼ ਪੈਦਾ ਹੋਈ) ਜਿਸ ਤੋਂ ਸ੍ਰਿਸ਼ਟੀ ਰਚਨਾ ਅਰੰਭ ਹੋਈ ਹਜ਼ਾਰਾਂ ਗਲੈਕਸੀਆਂ ਚਾਰ-ਚੁਫੇਰੇ ਫੈਲ ਗਈਆਂ ਅਤੇ ਰੋਸ਼ਨੀ ਦੀ ਸਪੀਡ ਨਾਲ ਇਕ ਦੂਜੀ ਤੋਂ ਦੂਰ ਜਾਣ ਲੱਗੀਆਂ। ਉਸੇ ਸਪੀਡ ਨਾਲ ਅੱਜ ਵੀ ਬ੍ਰਹਿਮੰਡ ਚਾਰ-ਚੁਫੇਰੇ ਫੈਲ ਰਿਹਾ ਹੈ। ਵਿਗਿਆਨੀ ਇਹ ਵੀ ਮੰਨਦੇ ਹਨ ਕਿ ਜਦੋਂ ਉਸ ਧਮਾਕੇ ਦੀ ਸ਼ਕਤੀ ਖਤਮ ਹੋ ਜਾਵੇਗੀ ਤਾਂ ਇਹ ਬ੍ਰਹਿਮੰਡ ਆਪਣੇ ਮੂਲ ਕੇਂਦਰ ਵੱਲ ਸੁੰਗੜਨਾ ਸ਼ੁਰੂ ਹੋ ਜਾਵੇਗਾ ਅਤੇ ਸਭ ਕੁਝ ਨਸ਼ਟ ਹੋ ਜਾਵੇਗਾ। ਗੁਰਬਾਣੀ ਵਿਚ ਵੀ ਇਹ ਵਰਣਨ ਕੀਤਾ ਗਿਆ ਹੈ ਕਿ ਇਹ ਪਸਾਰਾ ਪਹਿਲਾਂ ਵੀ ਕਈ ਵਾਰ ਹੋ ਚੁੱਕਿਆ ਹੈ ਅਤੇ ਮੁੜ ਏਕੰਕਾਰ ਵਿਚ ਸਮਾਇਆ ਹੈ:

*- ਕਈ ਬਾਰ ਪਸਰਿਓ ਪਾਸਾਰ॥ ਸਦਾ ਸਦਾ ਇਕੁ ਏਕੰਕਾਰ॥*

*(ਪੰਨਾ ੨੭੬)*

*- ਜਬ ਉਦਕਰਖ ਕਰਾ ਕਰਤਾਰਾ॥ ਪ੍ਰਜਾ ਧਰਤ ਤਬ ਦੇਹ ਅਪਾਰਾ॥*

*ਜਬ ਆਕਰਖ ਕਰਤ ਹੋ ਕਬਹੂੰ॥ ਤੁਮ ਮੈ ਮਿਲਤ ਦੇਹ ਧਰ ਸਭਹੂੰ॥*

*(ਚੌਪਈ ਸਾਹਿਬ)*

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਜਗਤ ਨੂੰ ਸਮਝਾਉਂਦੇ ਹੋਏ ਫੁਰਮਾਉਂਦੇ ਹਨ, "ਅਨਹਦ ਰੂਪ ਅਨਾਹਦ ਬਾਨੀ॥ ਚਰਨ ਸਰਨ ਜਿਹ ਬਸਤ ਭਵਾਨੀ॥ ਬ੍ਰਹਮਾ ਬਿਸਨ ਅੰਤੁ ਨਹੀ ਪਾਇਓ॥ ਨੇਤ ਨੇਤ ਮੁਖਚਾਰ ਬਤਾਇਓ॥" ਅਤੇ ਇਹ ਕਿ ਉਸ "ੴ" ਅਕਾਲ ਜੋਤਿ ਨੇ ਹੀ "ਕੋਟਿ ਇੰਦ੍ਰ ਉਪਇੰਦ੍ਰ ਬਨਾਏ॥ ਬ੍ਰਹਮਾ ਰੁਦ੍ਰ ਉਪਾਇ ਖਪਾਏ॥ ਲੋਕ ਚੱਤ੍ਰ ਦਸ ਖੇਲ ਰਚਾਇਓ॥ ਬਹੁਰ ਆਪ ਹੀ ਬੀਚ ਮਿਲਾਇਓ॥" ਸ੍ਰੀ ਗੁਰੂ ਅਮਰਦਾਸ ਜੀ ਉਸ ਅਕਾਲ ਪੁਰਖ ਦੀ ਅਗੰਮਤਾ, ਅਨੰਤਤਾ ਅਤੇ ਬੇਅੰਤਤਾ ਬਾਰੇ ਅਨੰਦ ਸਾਹਿਬ ਵਿਚ ਇਉਂ ਫੁਰਮਾਉਂਦੇ ਹਨ, "ਅਗਮ ਅਗੋਚਰਾ ਤੇਰਾ ਅੰਤੁ ਨ ਪਾਇਆ॥ ਅੰਤੋ ਨ ਪਾਇਆ ਕਿਨੈ ਤੇਰਾ ਆਪਣਾ ਆਪੁ ਤੂ ਜਾਣਹੇ॥ ਜੀਅ ਜੰਤ ਸਭਿ ਖੇਲੁ ਤੇਰਾ ਕਿਆ ਕੋ ਆਖਿ ਵਖਾਣਏ॥ ਆਖਹਿ ਤ ਵੇਖਹਿ ਸਭੁ ਤੂਹੈ ਜਿਨਿ ਜਗਤੁ ਉਪਾਇਆ॥ ਕਹੈ ਨਾਨਕੁ ਤੂ ਸਦਾ ਅਗੰਮੁ ਹੈ ਤੇਰਾ ਅੰਤੁ ਨ ਪਾਇਆ॥" ਅਤੇ "ਸਰਬ ਸਾਸਤ੍ਰ ਨ ਜਾਨਹੀ ਜਿੰਹ ਰੂਪ ਰੰਗੁ ਅਰੁ ਰੇਖ॥ ਪਰਮ ਬੇਦ ਪੁਰਾਣ ਜਾਕਹਿ ਨੇਤ ਭਾਖਤ ਨਿੱਤ॥ ਕੋਟਿ ਸਿੰਮ੍ਰਿਤ ਪੁਰਾਨ ਸਾਸਤ੍ਰ ਨ ਆਵਈ ਵਹੁ ਚਿੱਤ॥" ਮਨੁੱਖੀ ਜੀਵਨ ਦਾ ਉਦੇਸ਼ ਆਪਣੇ ਮੂਲ ਦੀ ਖੋਜ ਕਰਨਾ ਅਤੇ ਇਸ ਨੂੰ ਹਿਰਦੇ ਵਿਚ ਅਨੁਭਵ ਕਰਨਾ ਹੈ। "ਮਨ ਤੂੰ ਜੋਤਿ ਸਰੂਪੁ ਹੈ ਆਪਣਾ ਮੂਲੁ ਪਛਾਣੁ॥" ਤਥਾ "ਬੰਦੇ ਖੋਜੁ ਦਿਲ ਹਰ ਰੋਜ ਨਾ ਫਿਰੁ ਪਰੇਸਾਨੀ ਮਾਹਿ॥ ਇਹ ਜੁ ਦੁਨੀਆ ਸਿਹਰੁ ਮੇਲਾ ਦਸਤਗੀਰੀ ਨਾਹਿ॥੧॥ਰਹਾਉ॥" ਗੁਰਬਾਣੀ ਦੇ ਮਹਾਂਵਾਕਾਂ ਤੋਂ ਇਹ ਭਲੀ ਪ੍ਰਕਾਰ ਗਿਆਨ ਹੁੰਦਾ ਹੈ। ਗੁਰੂ ਜੀ ਨੇ ਫੁਰਮਾਇਆ ਹੈ:-

- *ਨਾਮ ਕੇ ਧਾਰੇ ਸਗਲੇ ਜੰਤ॥ ਨਾਮ ਕੇ ਧਾਰੇ ਖੰਡ ਬ੍ਰਹਮੰਡ॥* *(ਪੰਨਾ ੨੮੪)*
- *ਸਬਦੇ ਹੀ ਨਾਉ ਊਪਜੈ ਸਬਦੇ ਮੇਲਿ ਮਿਲਾਇਆ॥*
  *ਬਿਨੁ ਸਬਦੈ ਸਭੁ ਜਗੁ ਬਉਰਾਨਾ ਬਿਰਥਾ ਜਨਮੁ ਗਵਾਇਆ॥*
  *ਅੰਮ੍ਰਿਤੁ ਏਕੋ ਸਬਦੁ ਹੈ ਨਾਨਕ ਗੁਰਮੁਖਿ ਪਾਇਆ॥* *(ਪੰਨਾ ੬੪੪)*

ਸੰਸਕ੍ਰਿਤ ਅਚਾਰੀਆਂ ਨੇ ਬ੍ਰਹਮ ਨੂੰ "ਸਤਿ ਚਿਤ ਅਨੰਦ" ਕਿਹਾ ਹੈ। ਉਹ ਬ੍ਰਹਮ ਓਅੰਕਾਰ ਦੀ ਧੁਨੀ ਵਿਚ ਪ੍ਰਗਟ ਹੋ ਕੇ ਏਕ ਤੋਂ ਅਨੇਕ ਹੋ ਰਿਹਾ ਹੈ ਅਤੇ ਸਭ ਦੀ ਪਾਲਣਾ ਕਰ ਰਿਹਾ ਹੈ। ਇਹੋ ਮਨੁੱਖ ਦਾ ਮੂਲ ਹੈ ਅਤੇ ਸਭ ਪਦਾਰਥਾਂ ਦਾ ਸੋਮਾ ਅਤੇ ਸ੍ਰੋਤ ਹੈ। ਇਸ ਅੰਮ੍ਰਿਤਮਈ ਧੁਨੀ ਨੂੰ ਪ੍ਰਾਪਤ ਕਰ ਕੇ ਮਨੁੱਖ ਦੀਆਂ ਸਭ ਭੁੱਖਾਂ ਅਤੇ ਤ੍ਰਿਸ਼ਨਾਵਾਂ ਮਿਟ ਜਾਂਦੀਆਂ ਹਨ। ਕਬੀਰ ਸਾਹਿਬ ਅਤੇ ਸ੍ਰੀ ਗੁਰੂ ਨਾਨਕ ਦੇਵ ਜੀ ਫੁਰਮਾਉਂਦੇ ਹਨ:

- *ਅੰਧਿਆਰੇ ਦੀਪਕੁ ਚਹੀਐ॥ ਇਕ ਬਸਤੁ ਅਗੋਚਰ ਲਹੀਐ॥*
  *ਬਸਤੁ ਅਗੋਚਰ ਪਾਈ॥ ਘਟਿ ਦੀਪਕੁ ਰਹਿਆ ਸਮਾਈ॥* *(ਪੰਨਾ ੬੫੬)*
- *ਕਹਿ ਕਬੀਰ ਜਨ ਜਾਨਿਆ॥ ਜਉ ਜਾਨਿਆ ਤਉ ਮਨੁ ਮਾਨਿਆ॥* *(ਉਹੀ)*

*– ਗੁਰੁ ਦਾਤਾ ਗੁਰੁ ਹਿਵੈ ਘਰੁ ਗੁਰੁ ਦੀਪਕੁ ਤਿਹ ਲੋਇ॥*
*ਅਮਰ ਪਦਾਰਥੁ ਨਾਨਕਾ ਮਨਿ ਮਾਨਿਐ ਸੁਖੁ ਹੋਇ॥* *(ਪੰਨਾ ੧੩੭)*
*– ਸਭੇ ਇਛਾ ਪੂਰੀਆ ਜਾ ਪਾਇਆ ਅਗਮ ਅਪਾਰਾ॥* *(ਪੰਨਾ ੭੪੭)*

ਸੰਖੇਪ ਵਿਚ ਅਸੀਂ ਕਹਿ ਸਕਦੇ ਹਾਂ ਕਿ ਓਅੰਕਾਰ ਏਕੰਕਾਰ ਦਾ ਹੀ ਅਜਿਹਾ ਰੂਪ ਹੈ ਜੋ ਅਨੇਕ ਰੂਪ ਹੋ ਕੇ ਵਰਤਦਾ ਹੈ ਜਿਸ ਨੂੰ ਅਨੁਭਵ ਕੀਤਾ ਜਾ ਸਕਦਾ ਹੈ। ਜੋ ਜੀਵਾਂ ਦੇ ਧੁਰ ਅੰਦਰ ਅੰਤਹਕਰਣ ਵਿਚ ਬੈਠ ਕੇ ਅਨੇਕਤਾ ਦਾ ਰਸ ਮਾਣਦਾ ਹੈ। ਜੀਵਾਂ ਦੇ ਦੁਖ-ਸੁਖ ਵਿਚ ਸਹਾਈ ਹੁੰਦਾ ਹੈ। ਜੀਵਾਂ ਦਾ ਆਪਣਾ ਆਪਾ ਹੀ ਹੈ।

ਓਅੰਕਾਰ ਸਰਬ-ਵਿਆਪਕ ਹੈ। ਜਿੱਥੇ ਜਾਈਏ ਉਹ ਨਾਲ ਹੁੰਦਾ ਹੈ, "ਜਹ ਜਾਈਐ ਤਹਾ ਸੁਹੇਲੇ॥ ਕਰਿ ਕਿਰਪਾ ਪ੍ਰਭਿ ਮੇਲੇ॥" ਉਸ ਨੂੰ ਹਰ ਥਾਂ ਹਰ ਵੇਲੇ ਮਹਿਸੂਸ ਕੀਤਾ ਜਾ ਸਕਦਾ ਹੈ, "ਬੇਦ ਕਤੇਬ ਸੰਸਾਰ ਹਭਾ ਹੂੰ ਬਾਹਰਾ॥ ਨਾਨਕ ਕਾ ਪਾਤਿਸਾਹੁ ਦਿਸੈ ਜਾਹਰਾ॥" ਉਹ ਅਨੂਪਮ ਹੈ। ਉਚਤਮ ਹੈ। ਨਿਰਾਲਮ ਹੈ। ਸਰਬ-ਸ਼ਕਤੀਮਾਨ ਅਤੇ ਸਰਬ ਕਲਾ ਭਰਪੂਰ ਅਤੇ ਸਰਬ-ਸਮਰੱਥ ਹੈ। ਉਹ ਸਦ ਜਾਗਤ ਹੈ। ਉਹ ਸਮੁੱਚੇ ਬ੍ਰਹਿਮੰਡ ਦਾ ਰਚਨਹਾਰਾ ਅਤੇ ਸਿਰਜਨਹਾਰਾ ਹੈ। ਸਭ ਨੂੰ ਪੈਦਾ ਕਰਨ ਵਾਲਾ ਹੈ। ਸਮੂਹ ਜੀਵਾਂ ਦਾ ਪਾਲਕ ਹੈ। ਰੱਖਿਅਕ ਹੈ। "ਪ੍ਰਸਾਦਿ" ਕਰਨ ਵਾਲਾ ਭਾਵ ਮਿਹਰ ਕਰਨ ਵਾਲਾ ਹੈ। ਨੇੜੇ ਹੈ ਪਰ ਗੁੱਝਾ ਹੈ। ਜੀਵ ਚਾਹੇ ਉਸ ਨੂੰ ਆਪਣੇ ਅੰਤਹਕਰਣ ਵਿਚ ਅਨੁਭਵ ਕਰ ਸਕਦਾ ਹੈ। ਪਰ ਜੀਵ ਦੀ ਚਾਹਨਾ ਦਾ ਵੀ ਉਹ ਆਪ ਹੀ ਮਾਲਕ ਹੈ। ਉਹ ਸਭ ਦਾ ਪ੍ਰੇਰਨਾ ਸ੍ਰੋਤ ਹੈ। ਜਿਵੇਂ ਕਿਸੇ ਨੂੰ ਪ੍ਰੇਰਦਾ ਹੈ। ਜੀਵ ਉਹੋ ਜਿਹੇ ਹੀ ਕਰਮ ਕਰਦਾ ਹੈ। ਜੀਵ ਦੇ ਵੱਸ ਕੁਝ ਨਹੀਂ ਹੈ। "ਜਿਵ ਜਿਵ ਹੁਕਮੁ ਤਿਵੈ ਤਿਵ ਕਾਰ॥ ਵੇਖੈ ਵਿਗਸੈ ਕਰਿ ਵੀਚਾਰੁ॥" ਸਰੀਰ ਦੇ ਜਨਮ ਤੋਂ ਲੈ ਕੇ ਮਨ ਦੀਆਂ ਡੂੰਘਾਈਆਂ ਤਕ, ਦਿਮਾਗ ਦੀਆਂ ਸੋਚਾਂ ਤਕ ਜੀਵ ਉਸ ਦੇ ਹੁਕਮ ਵਿਚ ਬੱਝਾ ਹੋਇਆ ਹੈ। ਆਸਤਕ-ਨਾਸਤਕ ਹੋਣਾ, ਸ਼ਰਧਾ ਮਈ ਜਾਂ ਨਿੰਦਕ ਹੋਣਾ ਵਿਸ਼ੇ ਭੋਗੀ ਜਾਂ ਸਾਧੂ ਸਦਾਚਾਰੀ ਹੋਣਾ ਕੁਝ ਵੀ ਵਿਅਕਤੀ ਦੇ ਵੱਸ ਨਹੀਂ, ਏਕਤਾ ਤੋਂ ਅਨੇਕਤਾ ਪੈਦਾ ਕਰਨਾ, ਅਨੇਕਤਾ ਵਿਚ ਏਕਤਾ ਰੱਖਣਾ ਇਹ ਸਭ ਉਸ ਦਾ ਹੁਕਮ ਹੈ। ਸ੍ਰੀ ਗੁਰੂ ਅਮਰਦਾਸ ਜੀ ਇਸ ਰਹੱਸ ਬਾਰੇ ਨਿਰਣਾ ਦਿੰਦੇ ਹੋਏ ਫੁਰਮਾਉਂਦੇ ਹਨ, "ਜਿਉ ਤੂ ਚਲਾਇਹਿ ਤਿਵ ਚਲਹ ਸੁਆਮੀ ਹੋਰੁ ਕਿਆ ਜਾਣਾ ਗੁਣ ਤੇਰੇ॥ ਜਿਵ ਤੂ ਚਲਾਇਹਿ ਤਿਵੈ ਚਲਹ ਜਿਨਾ ਮਾਰਗਿ ਪਾਵਹੇ॥ ਕਰਿ ਕਿਰਪਾ ਜਿਨ ਨਾਮਿ ਲਾਇਹਿ ਸਿ ਹਰਿ ਹਰਿ ਸਦਾ ਧਿਆਵਹੇ॥" ਉਸ ਦਾ ਵਡੱਪਣ ਇਹ ਹੈ ਕਿ ਉਸ ਦੀ ਨਿਗ੍ਹਾ ਵਿਚ ਕੋਈ ਰਾਜਾ ਨਹੀਂ ਕੋਈ ਪਰਜਾ ਨਹੀਂ ਕੋਈ ਵੱਡਾ ਨਹੀਂ ਕੋਈ ਛੋਟਾ ਨਹੀਂ। ਕੋਈ ਅਮੀਰ ਨਹੀਂ। ਕੋਈ ਗਰੀਬ ਨਹੀਂ। ਕੋਈ ਮਾੜਾ ਨਹੀਂ ਕੋਈ ਤਕੜਾ ਨਹੀਂ, ਕੋਈ ਚੰਗਾ ਨਹੀਂ ਕੋਈ ਬੁਰਾ ਨਹੀਂ। ਉਹ ਸਭ ਦਾ ਆਧਾਰ ਹੈ। ਸਭ ਦਾ ਮਾਲਕ ਹੈ। ਉਹ ਸਭ ਦਾ ਰਚਨਹਾਰਾ ਤਥਾ ਪੈਦਾ ਕਰਨ ਵਾਲਾ ਹੈ ਅਤੇ ਉਹ ਧਰਤੀ ਦਾ ਵੀ ਆਧਾਰ ਹੈ, ਸੁੰਨੇ ਗ੍ਰਹਿਆਂ ਦਾ ਵੀ ਆਧਾਰ ਹੈ। ਮਨੁੱਖ ਦੀ ਨਿਗ੍ਹਾ ਤੋਂ ਪਰੇ ਦੂਰ ਦੇ ਅਕਾਸ਼ਾਂ ਦਾ ਵੀ

ਆਧਾਰ ਹੈ। ਉਸ ਦੀ ਚੇਤਨਾ ਅਨੰਤ ਹੈ। ਉਸ ਦੀ ਸਮਰੱਥਾ ਅਸੀਮ ਹੈ। ਵੱਡੇ ਦੀਆਂ ਵਡਿਆਈਆਂ ਦਾ ਵਰਣਨ ਨਹੀਂ ਹੋ ਸਕਦਾ, "ਵਡੇ ਕੀਆ ਵਡਿਆਈਆ ਕਿਛੁ ਕਹਣਾ ਕਹਣੁ ਨਾ ਜਾਇ॥" ਉਹ ਮਰਜੀ ਦਾ ਮਾਲਕ ਹੈ। ਉਸ ਤੋਂ ਬਿਨ੍ਹਾਂ ਜੀਵ ਦਾ ਹੋਰ ਕੋਈ ਓਟ-ਆਸਰਾ ਨਹੀਂ ਹੈ। ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਉਸ ਅਜ਼ੀਮ, ਅਸੀਮ, ਅਥਾਹ, ਅਗਾਹ ਅਤੇ ਅਗੋਚਰ ਸ਼ਕਤੀ ਬਾਰੇ ਇਉਂ ਸਮਝਾਉਂਦੇ ਹਨ:

– *ਕਿਵ ਕਰਿ ਆਖਾ ਕਿਵ ਸਾਲਾਹੀ ਕਿਉ ਵਰਨੀ ਕਿਵ ਜਾਣਾ॥*
*ਨਾਨਕ ਆਖਣਿ ਸਭੁ ਕੋ ਆਖੈ ਇਕ ਦੂ ਇਕੁ ਸਿਆਣਾ॥* (ਪੰਨਾ ੪)

– *ਵਡਾ ਸਾਹਿਬੁ ਊਚਾ ਥਾਉ॥ ਊਚੇ ਉਪਰਿ ਊਚਾ ਨਾਉ॥*
*ਏਵਡੁ ਊਚਾ ਹੋਵੈ ਕੋਇ॥ ਤਿਸੁ ਊਚੇ ਕਉ ਜਾਣੈ ਸੋਇ॥* (ਪੰਨਾ ੫)

ਅਜਿਹੀ ਹਸਤੀ ਦੀ ਹੋਂਦ ਬਾਰੇ ਗੁਰਬਾਣੀ ਪੂਰੇ ਦਾਅਵੇ ਨਾਲ ਘੋਸ਼ਣਾ ਕਰਦੀ ਹੈ। ਇਸ ਵਿਚ ਕਿਸੇ ਸ਼ੰਕੇ ਦੀ ਗੁੰਜਾਇਸ਼ ਨਹੀਂ ਹੈ, ਪਰ ਉਸ ਦੀ ਪ੍ਰਾਪਤੀ ਕਿਸੇ ਵਿਰਲੇ ਨੂੰ ਹੀ ਹੁੰਦੀ ਹੈ। ਜਿਸ ਨੂੰ ਹੁੰਦੀ ਹੈ ਉਹ ਗੂੰਗੇ ਦੇ ਗੁੜ ਖਾਣ ਵਾਂਗ ਕਿਸੇ ਨੂੰ ਕੁਝ ਦੱਸ ਨਹੀਂ ਸਕਦਾ "ਨਦੀਆ ਅਤੈ ਵਾਹ ਪਵਹਿ ਸਮੁੰਦਿ ਨ ਜਾਣੀਅਹਿ॥" ਤਥਾ "ਕੋਇ ਨ ਜਾਨੈ ਤੁਮਰਾ ਅੰਤੁ॥ ਊਚੇ ਤੇ ਊਚਾ ਭਗਵੰਤ॥" ਅਤੇ "ਏਹੁ ਅੰਤੁ ਨ ਜਾਣੈ ਕੋਇ॥ ਬਹੁਤਾ ਕਹੀਐ ਬਹੁਤਾ ਹੋਇ॥" ਅਤੇ "ਕਬੀਰ ਚਰਨ ਕਮਲ ਕੀ ਮਉਜ ਕੋ ਕਹਿ ਕੈਸੇ ਉਨਮਾਨ॥ ਕਹਿਬੇ ਕਉ ਸੋਭਾ ਨਹੀ ਦੇਖਾ ਹੀ ਪਰਵਾਨੁ॥" ਗੁਰਬਾਣੀ ਦਾ ਉਦੇਸ਼ ਮਨੁੱਖ ਨੂੰ ਸੱਚ ਦਾ ਗਿਆਨ ਕਰਵਾਉਣਾ ਅਤੇ ਮਨੁੱਖ ਨੂੰ ਸੱਚ ਦੇ ਮਾਰਗ ਦਾ ਪਾਂਧੀ ਬਣਾ ਕੇ ਸੱਚ ਵਿਚ ਸਮਾਉਣ ਦਾ ਰਾਹ ਪ੍ਰਪੱਕ ਕਰਾਉਣਾ ਹੈ। ਇਸ ਲਈ ਬਾਣੀ ਵਿਚ ਵਾਰ-ਵਾਰ ਪਰਮਾਤਮਾ ਦੇ ਸੱਚ ਹੋਣ ਬਾਰੇ ਉਪਦੇਸ਼ ਕੀਤਾ ਗਿਆ ਹੈ:

– *ਆਦਿ ਸਚੁ ਜੁਗਾਦਿ ਸਚੁ॥ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ॥*

– *ਮਾਈ ਸਤਿ ਸਤਿ ਸਤਿ ਹਰਿ ਸਤਿ ਸਤਿ ਸਤਿ ਸਾਧਾ॥*
*ਬਚਨੁ ਗੁਰੂ ਜੋ ਪੂਰੈ ਕਹਿਓ ਮੈ ਛੀਕਿ ਗਾਂਠਰੀ ਬਾਧਾ॥੧॥ ਰਹਾਉ॥*
*ਨਿਸਿ ਬਾਸੁਰ ਨਖਿਅਤ੍ਰ ਬਿਨਾਸੀ ਰਵਿ ਸਸੀਅਰ ਬੇਨਾਧਾ॥*
*ਗਿਰਿ ਬਸੁਧਾ ਜਲ ਪਵਨ ਜਾਇਗੋ ਇਕਿ ਸਾਧ ਬਚਨ ਅਟਲਾਧਾ॥੧॥*
*ਅੰਡ ਬਿਨਾਸੀ ਜੇਰ ਬਿਨਾਸੀ ਉਤਭੁਜ ਸੇਤ ਬਿਨਾਧਾ॥*
*ਚਾਰਿ ਬਿਨਾਸੀ ਖਟਹਿ ਬਿਨਾਸੀ ਇਕਿ ਸਾਧ ਬਚਨ ਨਿਹਚਲਾਧਾ॥੨॥*
*ਰਾਜ ਬਿਨਾਸੀ ਤਾਮ ਬਿਨਾਸੀ ਸਾਤਕੁ ਭੀ ਬੇਨਾਧਾ॥*
*ਦ੍ਰਿਸਟਿਮਾਨ ਹੈ ਸਗਲ ਬਿਨਾਸੀ ਇਕਿ ਸਾਧ ਬਚਨ ਆਗਾਧਾ॥੩॥*
*ਆਪੇ ਆਪਿ ਆਪ ਹੀ ਆਪੇ ਸਭੁ ਆਪਨ ਖੇਲੁ ਦਿਖਾਧਾ॥*
*ਪਾਇਓ ਨ ਜਾਈ ਕਹੀ ਭਾਂਤਿ ਰੇ ਪ੍ਰਭੁ ਨਾਨਕ ਗੁਰ ਮਿਲਿ ਲਾਧਾ॥੪॥੬॥*
(ਪੰਨਾ ੧੨੦੪)

– *ਹਾਹਾ ਹੋਤ ਹੋਇ ਨਹੀ ਜਾਨਾ॥ ਜਬ ਹੀ ਹੋਇ ਤਬਹਿ ਮਨੁ ਮਾਨਾ॥*

*ਹੈ ਤਉ ਸਹੀ ਲਖੈ ਜਉ ਕੋਈ॥ ਤਬ ਓਹੀ ਉਹੁ ਏਹੁ ਨ ਹੋਈ॥ (ਪੰਨਾ ੩੪੨)*

ਇਸ ਲਈ ਇਹ ਸਮਝਣਾ ਜ਼ਰੂਰੀ ਹੈ ਕਿ ਗੁਰਬਾਣੀ ਸਿਰਫ ਪੜਨ-ਪੜਾਉਣ ਦੀ ਜਾਂ ਗਿਆਨ-ਧਿਆਨ ਵੰਡਣ ਦੀ ਵਸਤੂ ਹੀ ਨਹੀਂ ਹੈ ਸਗੋਂ ਇਹ ਤਾਂ ਮਨੁੱਖ ਨੂੰ ਸੱਚ ਨਾਲ ਜੋੜਦੀ ਹੈ। ਸੱਚ ਨਾਲ ਜੁੜਨ ਲਈ ਬਾਣੀ ਨੂੰ ਇਕ ਮਨ ਇਕ ਚਿੱਤ ਹੋ ਕੇ ਪ੍ਰੇਮ ਸਹਿਤ ਪੜਨ ਦੀ, ਵਾਚਨ ਦੀ, ਸਮਝਣ ਦੀ ਅਤੇ ਆਪਣੇ ਅੰਤਰ-ਆਤਮੇ ਵਿਚ ਅਨੁਭਵ ਕਰਨ ਦੀ ਲੋੜ ਹੈ। ਗੁਰਬਾਣੀ ਇਕ ਮਨ ਇਕ ਚਿੱਤ ਹੋ ਕੇ ਉਸ ਅਪੰਰਪਾਰ ਸੁਆਮੀ, ਪ੍ਰਭੂ ਪਰਮਾਤਮਾ, ਓਅੰਕਾਰ, ਨਿਰੰਕਾਰ ਨੂੰ ਧਿਆਉਣ ਦੀ ਮਹੱਤਤਾ ਅਤੇ ਮਹਿਮਾ ਇਉਂ ਸਪਸ਼ਟ ਕਰਦੀ ਹੈ, "ਏਕ ਚਿੱਤ ਜਿਹ ਇਕ ਛਿਨ ਧਿਆਇਓ॥ ਕਾਲ ਫਾਸ ਕੇ ਬੀਚ ਨ ਆਇਓ॥" ਇਸ ਦੇ ਨਾਲ ਹੀ ਲੋਕ ਵਿਖਾਵੇ ਤੋਂ ਪਰ੍ਹੇ ਹੋ ਕੇ ਆਪਣੇ ਹਿਰਦੇ ਮਨ-ਮੰਦਰ ਨੂੰ ਅੰਤਰਮੁਖੀ ਹੋ ਕੇ ਅਤੇ ਮਨ ਦੇ ਬਿਲਕੁਲ ਇਕਾਂਤ ਅਤੇ ਸ਼ਾਂਤ ਵਾਤਾਵਰਨ ਵਿਚ ਸਹਿਜ ਅਵਸਥਾ ਵਿਚ ਲਿਵਲੀਨ ਹੋ ਕੇ ਆਪਣੇ ਅੰਤਰ ਆਤਮੇ "ੴ" ਦਾ ਧਿਆਨ ਧਰਨਾ ਚਾਹੀਦਾ ਹੈ। "ਅੰਤਰਗਤਿ ਤੀਰਥਿ ਮਲਿ ਨਾਉ॥" ਪਰੰਤੂ ਇਹ ਕਾਰਜ ਅਤੀ ਕਠਿਨ ਹੈ, ਕਰਨਾ ਕਠਿਨ ਹੈ, "ਨਾਨਕ ਕਥਨਾ ਕਰੜਾ ਸਾਰੁ॥" ਅਤੇ "ਜਨ ਨਾਨਕ ਇਹੁ ਖੇਲੁ ਕਠਨੁ ਹੈ ਕਿਨਹੂੰ ਗੁਰਮੁਖਿ ਜਾਨਾ॥" ਤਥਾ "ਭਗਤਾ ਕੀ ਚਾਲ ਨਿਰਾਲੀ॥ ਚਾਲਾ ਨਿਰਾਲੀ ਭਗਤਾਹ ਕੇਰੀ ਬਿਖਮ ਮਾਰਗਿ ਚਲਣਾ॥" ਹੈ। ਗੁਰੂ ਸਾਹਿਬਾਨ ਅਤੇ ਭਗਤ ਜਨਾਂ ਨੇ ਆਪਣੇ-ਆਪਣੇ ਅਨੁਭਵ ਅਨੁਸਾਰ ਏਕੰਕਾਰ-ਓਅੰਕਾਰ ਨਿਰੰਕਾਰ ਅਤੇ "ੴ" ਬਾਰੇ ਲੋਕਾਈ ਨੂੰ ਗਿਆਨ ਕਰਵਾਇਆ ਹੈ ਜੋ ਕਿ ਇਕ ਅਦੁੱਤੀ, ਅਮੁਲੀਕ ਅਤੇ ਉੱਚਤਮ ਦਾਤ ਹੈ। ਇਹ ਅਲੌਕਿਕ ਬਖ਼ਸ਼ਿਸ਼ ਹੈ। ਘੁੱਪ ਅਤੇ ਘੋਰ ਹਨ੍ਹੇਰੇ ਨੂੰ ਪ੍ਰਕਾਸ਼ ਰੂਪ ਕਰਨ ਦਾ ਅਮੋਲਕ ਉਪਰਾਲਾ ਹੈ। ਕੁਝ ਕੁ ਵੰਨਗੀਆਂ ਨਿਮਨ ਅਨੁਸਾਰ ਹਨ:

ਭਗਤ ਕਬੀਰ ਜੀ ਨੇ ਓਅੰਕਾਰ ਬਾਰੇ ਇੰਞ ਬਿਆਨ ਕੀਤਾ ਹੈ:

*ਓਅੰਕਾਰ ਆਦਿ ਮੈ ਜਾਨਾ॥ ਲਿਖਿ ਅਰੁ ਮੇਟੈ ਤਾਹਿ ਨ ਮਾਨਾ॥*
*ਓਅੰਕਾਰ ਲਖੈ ਜਉ ਕੋਈ॥ ਸੋਈ ਲਖਿ ਮੇਟਣਾ ਨ ਹੋਈ॥ (ਪੰਨਾ ੩੪੦)*

ਭਗਤ ਰਵਿਦਾਸ ਜੀ ਨੇ "ੴ" ਦੀ ਸਰਬ-ਵਿਆਪਕਤਾ ਅਤੇ ਜੋਤ ਸਰੂਪ ਹੋਣ ਬਾਰੇ ਦੱਸਦਿਆਂ ਉਸ ਨੂੰ "ਨਾਮ" ਦੀ ਸੰਗਿਆ ਦਿੱਤੀ ਹੈ। ਫੁਰਮਾਨ ਹੈ:

*ਨਾਮੁ ਤੇਰੋ ਆਸਨੋ ਨਾਮੁ ਤੇਰੋ ਉਰਸਾ ਨਾਮੁ ਤੇਰਾ ਕੇਸਰੋ ਲੇ ਛਿਟਕਾਰੇ॥*
*ਨਾਮੁ ਤੇਰਾ ਅੰਭੁਲਾ ਨਾਮੁ ਤੇਰੋ ਚੰਦਨੋ ਘਸਿ ਜਪੇ ਨਾਮੁ ਲੇ ਤੁਝਹਿ ਕਉ ਚਾਰੇ॥*
*ਨਾਮੁ ਤੇਰਾ ਦੀਵਾ ਨਾਮੁ ਤੇਰੋ ਬਾਤੀ ਨਾਮੁ ਤੇਰੋ ਤੇਲੁ ਲੇ ਮਾਹਿ ਪਸਾਰੇ॥*
*ਨਾਮ ਤੇਰੇ ਕੀ ਜੋਤਿ ਲਗਾਈ ਭਇਓ ਉਜਿਆਰੋ ਭਵਨ ਸਗਲਾਰੇ॥*
*ਨਾਮੁ ਤੇਰੋ ਤਾਗਾ ਨਾਮੁ ਫੂਲ ਮਾਲਾ ਭਾਰ ਅਠਾਰਹ ਸਗਲ ਜੂਠਾਰੇ॥*
*ਤੇਰੋ ਕੀਆ ਤੁਝਹਿ ਕਿਆ ਅਰਪਉ ਨਾਮੁ ਤੇਰਾ ਤੁਹੀ ਚਵਰ ਢੋਲਾਰੇ॥*
*(ਪੰਨਾ ੬੯੪)*

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੀ ਬਾਣੀ ਦੁਆਰਾ ਉਸ ਅਕਾਲ-ਪੁਰਖ "ੴ" ਤਥਾ ਓਅੰਕਾਰ ਦੀ "ਸੁੰਨ ਅਵਸਥਾ" ਬਾਰੇ ਜਗਤ ਨੂੰ ਇਉਂ ਸੋਝੀ ਦਿਤੀ ਹੈ:

*ਅਰਬਦ ਨਰਬਦ ਧੁੰਧੂਕਾਰਾ॥ ਧਰਣਿ ਨ ਗਗਨਾ ਹੁਕਮੁ ਅਪਾਰਾ॥*
*ਨਾ ਦਿਨੁ ਰੈਨਿ ਨ ਚੰਦੁ ਨ ਸੂਰਜੁ ਸੁੰਨ ਸਮਾਧਿ ਲਗਾਇਦਾ॥੧॥*
*ਖਾਣੀ ਨ ਬਾਣੀ ਪਉਣ ਨ ਪਾਣੀ॥ ਓਪਤਿ ਖਪਤਿ ਨ ਆਵਣ ਜਾਣੀ॥*
*ਖੰਡ ਪਤਾਲ ਸਪਤ ਨਹੀ ਸਾਗਰ ਨਦੀ ਨ ਨੀਰੁ ਵਹਾਇਦਾ॥੨॥ (ਪੰਨਾ ੧੦੩੫)*

ਪਹਿਲੇ ਪਾਤਸ਼ਾਹ ਸ੍ਰੀ ਗੁਰੂ ਨਾਨਕ ਦੇਵ ਜੀ ਉਸ ਅਕਾਲ ਪੁਰਖ ਦੇ ਅਨੇਕ ਨਾਵਾਂ ਅਤੇ ਗੁਣਾਂ ਅਤੇ ਬੇਅੰਤ ਸਰੂਪਾਂ ਦੇ ਰਹੱਸ ਨੂੰ ਇੰਵ ਬਿਆਨ ਕਰਦੇ ਹਨ:

*ਤੇਰੇ ਨਾਮ ਅਨੇਕਾ ਰੂਪ ਅਨੰਤਾ ਕਹਣੁ ਨ ਜਾਹੀ ਤੇਰੇ ਗੁਣ ਕੇਤੇ॥ (ਪੰਨਾ ੩੫੮)*

ਸ੍ਰੀ ਗੁਰੂ ਅਮਰਦਾਸ ਜੀ ਨੇ ਆਪਣੀ ਬਾਣੀ ਦੁਆਰਾ ਉਸ ਅਕਾਲ-ਪੁਰਖ "ੴ" ਤਥਾ ਓਅੰਕਾਰ ਦੁਆਰਾ ਜਗਤ ਦੀ ਰਚਨਾ, ਪਾਲਣਾ ਅਤੇ ਇਸ ਨੂੰ ਸਮੇਟਣ ਦੀ ਸ਼ਕਤੀ ਬਾਰੇ ਜਗਤ ਨੂੰ ਇਉਂ ਸੋਝੀ ਦਿੱਤੀ ਹੈ ਕਿ:

*ਓਅੰਕਾਰਿ ਸਭ ਸ੍ਰਿਸਟਿ ਉਪਾਈ॥ ਸਭੁ ਖੇਲੁ ਤਮਾਸਾ ਤੇਰੀ ਵਡਿਆਈ॥*
*ਆਪੇ ਵੇਕ ਕਰੇ ਸਭਿ ਸਾਚਾ ਆਪੇ ਭੰਨਿ ਘੜਾਇਦਾ॥ (ਪੰਨਾ ੧੦੬੧)*

ਭਾਵ ਉਸ ਇਕ ਸੁਆਮੀ ਨੇ ਸਾਰਾ ਸੰਸਾਰ ਰਚਿਆ ਹੈ। ਸਮੂਹ ਖੇਡ ਅਤੇ ਲੀਲ੍ਹਾ ਤੇਰੀ ਪ੍ਰਭਤਾ ਦਾ ਪ੍ਰਕਾਸ਼ ਹਨ, ਹੇ ਵਾਹਿਗੁਰੂ! ਸੱਚਾ ਸੁਆਮੀ ਆਪ ਹੀ ਸਾਰੇ ਵਿਤਕਰੇ ਰਚਦਾ ਹੈ ਅਤੇ ਆਪ ਹੀ ਤੋੜਦਾ ਅਤੇ ਬਣਾਉਂਦਾ ਹੈ।

ਸਤਿਗੁਰੂ ਨੇ ਫੁਰਮਾਇਆ ਹੈ ਕਿ ਉਹ ਅਕਾਲ ਪੁਰਖ "ੴ" ਨਿਰੰਕਾਰ ਅਗੰਮ ਹੈ, ਅਗੋਚਰ ਹੈ, ਬੇਅੰਤ ਹੈ, ਅਨੰਤ ਹੈ। ਉਹ ਸਭ ਕੁਝ ਆਪੇ ਆਪ ਹੈ। ਉਹ ਹੀ ਆਪਣੇ ਆਪ ਬਾਰੇ ਸੋਝੀ ਰੱਖਦਾ ਹੈ, ਹੋਰ ਕੋਈ ਨਹੀਂ। ਗੁਰਵਾਕ ਹੈ:

*- ਤੇਰਾ ਮਹਲੁ ਅਗੋਚਰੁ ਮੇਰੇ ਪਿਆਰੇ ਬਿਖਮੁ ਤੇਰਾ ਹੈ ਭਾਣਾ॥ (ਪੰਨਾ ੧੧੮੬)*
*- ਅਗਮ ਅਗੋਚਰਾ ਤੇਰਾ ਅੰਤੁ ਨ ਪਾਇਆ॥*
*ਅੰਤੋ ਨ ਪਾਇਆ ਕਿਨੈ ਤੇਰਾ ਆਪਣਾ ਆਪੁ ਤੂ ਜਾਣਹੇ॥*
*ਜੀਅ ਜੰਤ ਸਭਿ ਖੇਲੁ ਤੇਰਾ ਕਿਆ ਕੋ ਆਖਿ ਵਖਾਣਏ॥*
*ਆਖਹਿ ਤ ਵੇਖਹਿ ਸਭੁ ਤੂਹੈ ਜਿਨਿ ਜਗਤੁ ਉਪਾਇਆ॥*
*ਕਹੈ ਨਾਨਕੁ ਤੂ ਸਦਾ ਅਗੰਮੁ ਹੈ ਤੇਰਾ ਅੰਤੁ ਨ ਪਾਇਆ॥ (ਪੰਨਾ ੯੧੮)*

ਸ੍ਰੀ ਗੁਰੂ ਰਾਮਦਾਸ ਜੀ ਨੇ ਗੁਰਬਾਣੀ ਦੁਆਰਾ ਉਸ ਅਕਾਲ-ਪੁਰਖ "ੴ" ਤਥਾ ਓਅੰਕਾਰ ਦੀ ਸਰਬ ਵਿਆਪਕਤਾ, ਉਸ ਦੇ ਇਕ ਰੰਗੀ ਅਤੇ ਬਹੁਰੰਗੀ ਅਤੇ ਅੰਤ ਨੂੰ ਸਭ ਸ੍ਰਿਸ਼ਟੀ ਦੇ ਉਸੇ ਅੰਦਰ ਸਮਾਉਣ ਦੀ ਅਦਭੁਤ ਅਤੇ ਅਗੰਮੀ ਖੇਡ ਬਾਰੇ ਜਗਤ ਨੂੰ ਇਉਂ ਸਮਝਾਇਆ ਹੈ:

*– ਓਅੰਕਾਰਿ ਏਕੋ ਰਵਿ ਰਹਿਆ ਸਭੁ ਏਕਸ ਮਾਹਿ ਸਮਾਵੈਗੋ॥*
*ਏਕੋ ਰੂਪੁ ਏਕੋ ਬਹੁ ਰੰਗੀ ਸਭੁ ਏਕਤੁ ਬਚਨਿ ਚਲਾਵੈਗੋ॥ (ਪੰਨਾ ੧੩੧੦)*

ਤਥਾ

*– ਏਕ ਮੂਰਤਿ ਅਨੇਕ ਦਰਸਨ ਕੀਨ ਰੂਪ ਅਨੇਕ॥*
*ਖੇਲ ਖੇਲ ਅਖੇਲ ਖੇਲਨ ਅੰਤ ਕੋ ਫਿਰ ਏਕ॥ (ਜਾਪ ਸਾਹਿਬ)*

ਸਤਿਗੁਰੂ ਜੀ ਉਸੇ "ੴ" ਪ੍ਰਭੂ-ਪਰਮਾਤਮਾ ਦਾ ਹੀ ਜੱਸ ਗਾਉਂਦੇ ਹਨ ਅਤੇ ਉਸ ਨੂੰ ਹੀ ਸਭ ਦਾ ਹਰਤਾ, ਕਰਤਾ, ਪ੍ਰਤਿਪਾਲਕ, ਸੰਚਾਲਕ ਅਤੇ ਘਟਿ-ਘਟਿ ਤਥਾ ਜ਼ਰ੍ਹੇ ਜ਼ਰ੍ਹੇ ਵਿਚ ਰਵਿਆ ਹੋਇਆ ਮੰਨਦੇ ਹਨ ਅਤੇ ਉਹ "ੴ" ਦਾ ਹੀ ਧਿਆਨ ਧਰਦੇ ਹਨ। ਗੁਰਵਾਕ ਹੈ:

*– ਓਅੰਕਾਰਿ ਏਕ ਧੁਨਿ ਏਕੈ ਏਕੈ ਰਾਗੁ ਅਲਾਪੈ॥*
*ਏਕਾ ਦੇਸੀ ਏਕੁ ਦਿਖਾਵੈ ਏਕੋ ਰਹਿਆ ਬਿਆਪੈ॥*
*ਏਕਾ ਸੁਰਤਿ ਏਕਾ ਹੀ ਸੇਵਾ ਏਕੋ ਗੁਰ ਤੇ ਜਾਪੈ॥ (ਪੰਨਾ ੮੮੫)*

*– ਓਅੰ ਗੁਰਮੁਖਿ ਕੀਓ ਅਕਾਰਾ॥ ਏਕਹਿ ਸੂਤਿ ਪਰੋਵਨਹਾਰਾ॥ (ਪੰਨਾ ੨੫੦)*

ਇਸ ਤੋਂ ਭਾਵ ਹੈ ਕਿ ਉਸੇ ਵੱਡੇ ਗੁਰੂ, ਪਰਮ ਸ਼ਕਤੀ ਇਕ ਪ੍ਰਭੂ ਨੇ ਹੀ ਸਮੂਹ ਸਰੂਪ ਸਾਜੇ ਹਨ। ਉਸ ਨੇ ਉਨ੍ਹਾਂ ਸਾਰਿਆਂ ਨੂੰ ਇਕ ਧਾਗੇ ਤਥਾ ਸੂਤ "ਹੁਕਮੈ ਅੰਦਰਿ ਸਭੁ ਕੋ ਬਾਹਰਿ ਹੁਕਮ ਨ ਕੋਇ॥" ਵਿਚ ਪਰੋਤਾ ਹੋਇਆ ਹੈ ਭਾਵ ਸਾਰੇ ਹੀ ਉਸ ਦੇ ਪ੍ਰਬੰਧ ਨਿਯਮ ਤਥਾ ਹੁਕਮ ਵਿਚ ਬੱਝੇ ਹੋਏ ਹਨ।

ਗੁਰੂ ਜੀ ਫੁਰਮਾਉਂਦੇ ਹਨ ਕਿ ਮੁੱਢ ਤੋਂ ਹੀ ਮੇਰੇ ਮਨ ਦਾ ਪਿਆਰ ਆਪਣੇ ਪ੍ਰੀਤਮ ਵਾਹਿਗੁਰੂ ਨਾਲ ਹੈ। ਜਦੋਂ ਦਾ ਹੇ ਮੇਰੇ ਸੱਚੇ ਗੁਰੂ ਜੀ! ਤੁਸੀਂ ਮੈਨੂੰ ਉਪਦੇਸ਼ ਦਿੱਤਾ ਹੈ, ਉਦੋਂ ਦੀ ਹੀ ਮੇਰੀ ਜੀਵ ਆਤਮਾ ਸੁਸ਼ੋਭਿਤ ਹੋ ਗਈ ਹੈ:

*ਓਅੰ ਪ੍ਰਿਅ ਪ੍ਰੀਤਿ ਚੀਤਿ ਪਹਿਲਰੀਆ॥*
*ਜੋ ਤਉ ਬਚਨੁ ਦੀਓ ਮੇਰੇ ਸਤਿਗੁਰ ਤਉ ਮੈ ਸਾਜ ਸੀਗਰੀਆ॥ (ਪੰਨਾ ੧੨੧੩)*

ਸਤਿਗੁਰੂ ਜੀ ਫੁਰਮਾਉਂਦੇ ਹਨ ਕਿ ਹੇ ਅਕਾਲ ਪੁਰਖ! ਤੂੰ ਬੇਅੰਤ ਹੈ, ਅਨੰਤ ਹੈ। ਪ੍ਰਭੂ ਤੂੰ ਕਿਤਨਾ ਵੱਡਾ ਹੈ, ਕਿਹੋ ਜਿਹਾ ਹੈ, ਤੇਰਾ ਨਾਮ ਕੀ ਹੈ, ਤੇਰਾ ਰੰਗ-ਰੂਪ ਕਿਹੋ ਜਿਹਾ ਹੈ। ਇਸ ਬਾਰੇ ਨਿਸ਼ਚਿਤ ਰੂਪ ਵਿਚ ਕੁਝ ਵੀ ਨਹੀਂ ਕਿਹਾ ਜਾ ਸਕਦਾ। ਬਸ! ਤੇਰੇ ਕਾਰਜਾਂ/ਕੰਮਾਂ ਕਰਕੇ ਹੀ ਮੇਰੀ ਜੀਭ ਤੇਰੇ ਨਾਮ ਚਿਤਵਦੀ ਹੈ ਪਰੰਤੂ ਸਤਿ ਨਾਮੁ ਹੀ ਤੇਰਾ ਪਰਾ ਪੂਰਬਲਾ ਹੈ। ਮੈਂ ਤੇਰੀ ਸ਼ਰਨ ਤੱਕੀ ਹੈ:

*– ਕਿਰਤਮ ਨਾਮ ਕਥੇ ਤੇਰੇ ਜਿਹਬਾ॥ ਸਤਿ ਨਾਮੁ ਤੇਰਾ ਪਰਾ ਪੂਰਬਲਾ॥*
*ਕਹੁ ਨਾਨਕ ਭਗਤ ਪਏ ਸਰਣਾਈ ਦੇਹੁ ਦਰਸੁ ਮਨਿ ਰੰਗੁ ਲਗਾ॥*
*(ਪੰਨਾ ੧੦੮੩)*

*– ਕੋਇ ਨ ਜਾਣੈ ਤੇਰਾ ਕੇਤਾ ਕੇਵਡੁ ਚੀਰਾ॥ਰਹਾਉ॥ (ਪੰਨਾ ੯)*

*– ਤਵ ਸਰਬ ਨਾਮ ਕਥੈ ਕਵਨ ਕਰਮ ਨਾਮ ਬਰਨਤ ਸੁਮਤਿ॥ (ਜਾਪ ਸਾਹਿਬ)*

*– ਅਕਾਲ ਪੁਰਖ ਅਗਾਧਿ ਬੋਧ॥ ਸੁਨਤ ਜਸੋ ਕੋਟਿ ਅਘ ਖਏ॥ (ਪੰਨਾ ੨੧੨)*

*– ਅਗਮ ਰੂਪੁ ਗੋਬਿੰਦ ਕਾ ਅਨਿਕ ਨਾਮ ਅਪਾਰ॥*
*ਧਨੁ ਧੰਨੁ ਤੇ ਜਨ ਨਾਨਕਾ ਜਿਨ ਹਰਿ ਨਾਮਾ ਉਰਿ ਧਾਰ॥ (ਪੰਨਾ ੯੮੬)*

*– ਜਗਜੀਵਨੁ ਹਰਿ ਧਿਆਇ ਤਰਣੇ॥*
*ਅਨੇਕ ਅਸੰਖ ਨਾਮ ਹਰਿ ਤੇਰੇ ਨ ਜਾਹੀ ਜਿਹਵਾ ਇਤੁ ਗਨਣੇ॥ਰਹਾਉ॥*
*(ਪੰਨਾ ੧੧੩੫)*

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੀ ਸ਼ਾਹਕਾਰ ਰਚਨਾ ''ਜਾਪ ਸਾਹਿਬ'' ਵਿਚ ਅਕਾਲ ਪੁਰਖ ਦੇ ਵੱਖ-ਵੱਖ ਰੂਪਾਂ ਨੂੰ ਬਿਆਨ ਕਰਦਿਆਂ ਨਮਸਕਾਰ ਕੀਤੀ ਹੈ ਅਤੇ ਉਨ੍ਹਾਂ ਨੇ ''ਓਅੰਕਾਰ'' ਸ਼ਬਦ ਦੀ ਵਰਤੋਂ ਕਰਦਿਆਂ ਉਸ ਦੇ ਗੁਣਾਂ ਬਾਰੇ ਇਉਂ ਲੋਕਾਈ ਨੂੰ ਸਮਝਾਇਆ ਹੈ:

*ਓਅੰਕਾਰ ਆਦਿ॥ ਕਥਨੀ ਅਨਾਦਿ॥*
*ਖਲ ਖੰਡ ਖਿਆਲ॥ ਗੁਰ ਬਰ ਅਕਾਲ॥*

ਤਥਾ

*ਪ੍ਰਣਵੋ ਆਦਿ ਏਕੰਕਾਰਾ॥ ਜਲ ਥਲ ਮਹੀਅਲ ਕੀਓ ਪਸਾਰਾ॥*
*ਆਦਿ ਪੁਰਖ ਅਬਿਗਤ ਅਬਿਨਾਸੀ॥ ਲੋਕ ਚੱਤ੍ਰ ਦਸ ਜੋਤਿ ਪ੍ਰਕਾਸੀ॥*

ਭਾਵ ਸਤਿਗੁਰੂ ਜੀ ਇਉਂ ਸਮਝਾਉਂਦੇ ਹਨ ਕਿ ''ਮੈਂ ਉਸ ਇਕ, ਇਕ-ਰਸ ਵਿਆਪਕ ਪਰਮਾਤਮਾ ਅੱਗੇ ਸਿਰ ਨਿਵਾਉਂਦਾ ਹਾਂ ਜਿਸ ਤੋਂ ਸਾਰੀ ਸ੍ਰਿਸ਼ਟੀ ਬਣੀ ਹੈ, ਜਿਸ ਨੇ ਜਲ ਵਿਚ, ਧਰਤੀ ਦੇ ਅੰਦਰ ਤੇ ਧਰਤੀ ਦੇ ਉਪਰ ਅਕਾਸ਼ ਵਿਚ ਆਪਣਾ ਆਪ ਪ੍ਰਗਟ ਕੀਤਾ ਹੋਇਆ ਹੈ। (ਮੈਂ ਉਸ ਪਰਮਾਤਮਾ ਨੂੰ ਨਮਸਕਾਰ ਕਰਦਾ ਹਾਂ) ਜੋ ਸਾਰੀ ਸ੍ਰਿਸ਼ਟੀ ਦਾ ਮੂਲ ਹੈ, ਜੋ ਸਭ ਜੀਵਾਂ ਵਿਚ ਮੌਜੂਦ ਹੈ; ਜੋ (ਇਨ੍ਹਾਂ ਅੱਖਾਂ ਨਾਲ ਸਾਨੂੰ) ਦਿੱਸਦਾ ਨਹੀਂ, ਜੋ ਕਦੇ ਨਾਸ ਹੋਣ ਵਾਲਾ ਨਹੀਂ ਹੈ, ਤੇ ਜਿਸ ਨੇ ਚੌਦਾਂ ਹੀ ਭਵਨਾਂ ਵਿਚ ਆਪਣੇ ਨੂਰ ਨਾਲ ਪ੍ਰਕਾਸ਼ਿਤ ਕੀਤਾ ਹੋਇਆ ਹੈ।'' ਦਸਮੇਸ਼ ਜੀ ਇਸ ਰਹੱਸ ਨੂੰ ਹੋਰ ਇਉਂ ਵੀ ਸਪਸ਼ਟ ਕਰਦੇ ਹਨ:

*– ਚੱਕ੍ਰ ਚਿਹਨ ਅਰੁ ਬਰਨ ਜਾਤਿ ਅਰੁ ਪਾਤਿ ਨਹਿਨ ਜਿਹ॥*
*ਰੂਪ ਰੰਗ ਅਰੁ ਰੇਖ ਭੇਖ ਕੋਊ ਕਹਿ ਨ ਸਕਤ ਕਿਹ॥*
*ਅਚਲ ਮੂਰਤਿ ਅਨਭਉ ਪ੍ਰਕਾਸ ਅਮਿਤੋਜਿ ਕਹਿੱਜੈ॥ (ਜਾਪ ਸਾਹਿਬ)*

*– ਓਅੰ ਆਦਿ ਰੂਪੇ॥ ਅਨਾਦਿ ਸਰੂਪੈ॥*
*ਅਨੰਗੀ ਅਨਾਮੇ॥ ਤ੍ਰਿਭੰਗੀ ਤ੍ਰਿਕਾਮੇ॥ (ਉਹੀ)*

ਉਪਰੋਕਤ ਵਿਚਾਰ ਚਰਚਾ ਤੋਂ ਸਪਸ਼ਟ ਹੈ ਕਿ ਉਸ ਅਕਾਲ-ਪੁਰਖ, ਪ੍ਰਭੂ-ਪਰਮਾਤਮਾ ਅਪੰਰਪਰ-ਅਪਾਰ ਸ਼ਕਤੀ ''ੴ'' ਬਾਰੇ ਕੋਈ ਅੰਤਮ ਨਿਰਣਾ ਕਰ ਸਕਣਾ ਜਾਂ ਕਥ ਸਕਣਾ, ਕੁਝ ਨਿਸ਼ਚਿਤ ਰੂਪ ਵਿਚ ਕਹਿ ਸਕਣਾ ਨਿਰਸੰਦੇਹ ਹੀ

"ਨਾਨਕ ਕਥਨਾ ਕਰੜਾ ਸਾਰੁ॥" ਹੈ। "ਕਥਿ ਕਥਿ ਕਥੀ ਕੋਟੀ ਕੋਟਿ ਕੋਟਿ॥" ਭਾਵ ਉਸ ਅੰਤਮ ਸੱਚ ਨੂੰ ਬਿਆਨ ਕਰ ਸਕਣਾ ਅਸੰਭਵ ਹੈ। ਇਉਂ ਕਰ ਸਕਣਾ ਮਨੁੱਖੀ ਬੁੱਧੀ ਦੇ ਵੱਸ ਦੀ ਬਾਤ ਹੀ ਨਹੀਂ ਹੈ। ਇਹ ਤਾਂ ਅੰਤਰ-ਆਤਮੇ-ਅੰਤਹਕਰਣ ਦੇ ਅੰਦਰਲੇ ਅਧਿਆਤਮਿਕ ਰਹੱਸਵਾਦੀ ਅਨੁਭਵ ਦੀ ਹੀ ਬਾਤ ਹੈ। ਭਾਈ ਸਾਹਿਬ ਭਾਈ ਵੀਰ ਸਿੰਘ ਇਸ ਅਨੁਭਵ ਨੂੰ ਠੀਕ ਹੀ ਬਿਆਨ ਕਰਦੇ ਹਨ। ਆਪ ਨੇ ਇਉਂ ਲਿਖਿਆ ਹੈ, "ਸੁਪਨੇ ਵਿਚ ਤੁਸੀਂ ਮਿਲੇ ਅਸਾਨੂੰ ਅਸਾਂ ਧਾਅ ਗਲਵੱਕੜੀ ਪਾਈ॥ ਨਿਰਾ ਨੂਰ ਤੁਸੀਂ ਹੱਥ ਨ ਆਏ॥ ਮੇਰੀ ਕੰਬਦੀ ਰਹੀ ਕਲਾਈ॥" ਅਤੇ ਉਹ ਨਿਰੋਲ ਗਿਆਨਵਾਦ ਅਤੇ ਤਰਕਸ਼ੀਲਤਾ ਦੀ ਕੈਦ ਵਿੱਚੋਂ ਨਿਕਲ ਕੇ ਵਲਵਲੇ ਦੇ ਦੇਸ਼ ਵਿਚ ਤਾਰੀਆਂ ਲਾਉਣ ਦੇ ਰਹੱਸ ਬਾਰੇ ਕਹਿ ਰਹੇ ਹਨ, "ਬੈਠ ਵੇ ਗਿਆਨੀ ਬੁਧੀ ਮੰਡਲੇ ਦੀ ਕੈਦ ਵਿਚ, ਵਲਵਲੇ ਦੇ ਦੇਸ਼ ਸਾਡੀਆਂ ਲੱਗੀਆਂ ਨੇ ਤਾਰੀਆਂ।" ਗੁਰੂ ਜੀ ਵੀ, "ਅੰਤਰਗਤਿ ਤੀਰਥਿ ਮਲਿ ਨਾਉ॥" ਲਈ ਪ੍ਰੇਰਦੇ ਹਨ। ਜੀਵ ਦੇ ਅੰਤਰ ਆਤਮੇ ਵਿਚ ਹੀ ਤ੍ਰਿਵੈਣੀ-ਸੰਗਮ ਹੈ। ਇੱਥੇ ਹੀ ਅੰਮ੍ਰਿਤ ਦਾ ਕੁੰਡ ਹੈ। ਇਹ ਅਖੌਤੀ ਤਰਕਸ਼ੀਲਾਂ ਦਾ ਵਿਸ਼ਾ ਹੀ ਨਹੀਂ। ਇਹ ਤਾਂ ਅਦਭੁਤ, ਵਿਸਮਾਦੀ, ਅਨਾਦੀ, ਅਗੰਮੀ ਅਤੇ ਅਲੌਕਿਕ ਅਨੁਭਵ ਦੀ ਬਾਤ ਹੈ। ਇਹ ਆਪਣੇ ਅੰਤਰ-ਆਤਮੇ-ਅੰਤਹਕਰਣ ਅੰਦਰ ਅਨੁਭਵ ਦਾ ਅਤੇ ਅੰਤਰਮੁਖੀ ਹੋ ਕੇ ਉਸ ਜੋਤ, ਜੋ ਉਸ ਦਾ ਆਪਣਾ ਆਪ ਹੀ ਹੈ, ਮੂਲ ਹੀ ਹੈ, ਨਾਲ ਓਤਿ-ਪੋਤਿ ਹੋਣ, "ਮਨ ਤੂੰ ਜੋਤਿ ਸਰੂਪੁ ਹੈ ਆਪਣਾ ਮੂਲੁ ਪਛਾਣੁ॥" ਦਾ ਹੀ ਵਿਸਮਾਦੀ ਕਾਰਜ ਹੈ। ਉਹ ਕਿਸੇ ਵੀ ਕਥਨ ਅਤੇ ਬਿਆਨ ਤੋਂ ਪਰ੍ਹੇ ਹੈ। ਜੀਵ ਨੇ ਆਪਣੇ ਅੰਦਰ ਉਸ ਜੋਤ ਸਰੂਪ "ੴ" ਪ੍ਰਤੀ ਭਉ ਅਤੇ ਭਾਉ ਪੈਦਾ ਕਰਨਾ ਹੈ ਕਿਉਂਕਿ ਸਿਧਾਂਤ, "ਭੈ ਬਿਨੁ ਭਗਤਿ ਨ ਹੋਈ" ਹੈ ਜੇਕਰ ਸਾਡੇ ਅੰਦਰ ਉਸ ਦਾ ਭੈਅ ਪੈਦਾ ਹੋ ਜਾਵੇਗਾ ਤਾਂ ਹੀ ਉਸ ਨਾਲ ਪ੍ਰੇਮ ਜਾਗੇਗਾ ਅਤੇ ਉਸ ਦੀ ਪ੍ਰਾਪਤੀ ਸੰਭਵ ਹੋ ਸਕੇਗੀ।ਸ੍ਰੀ ਗੁਰੂ ਨਾਨਕ ਦੇਵ ਜੀ ਇਸ ਭੇਦ ਬਾਰੇ ਇਉਂ ਸਪਸ਼ਟ ਕਰਦੇ ਹਨ, "ਨਾਨਕ ਜਿਨ੍ ਮਨਿ ਭਉ ਤਿਨ੍ਾ ਮਨਿ ਭਾਉ॥" ਦਸਮੇਸ਼ ਜੀ ਇਸ ਅਗੰਮੀ ਖੇਡ ਦੀ ਇਉਂ ਪੁਸ਼ਟੀ ਕਰਦੇ ਹਨ, "ਸਾਚੁ ਕਹੋਂ ਸੁਨ ਲੇਹੁ ਸਭੈ ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭ ਪਾਇਓ॥" ਜੋ ਕੁਝ ਵੀ ਗੁਰੂ ਸਾਹਿਬਾਨ ਪੀਰਾਂ, ਫਕੀਰਾਂ, ਭਗਤਾਂ, ਮਹਾਂਪੁਰਸ਼ਾਂ ਨੇ "ੴ" ਅਕਾਲ ਜੋਤ ਬਾਰੇ ਕਿਹਾ ਹੈ ਸਤਿਗੁਰੂ ਜੀ ਉਸ ਬਾਰੇ ਇਉਂ ਫੈਸਲਾ ਦਿੰਦੇ ਹਨ, "ਆਪੁ ਆਪਨੀ ਬੁਧਿ ਹੈ ਜੇਤੀ॥ ਬਰਨਤ ਭਿੰਨ ਭਿੰਨ ਤੁਹਿ ਤੇਤੀ॥" ਆਓ! ਉਸ ਜੋਤਿ ਸਰੂਪ "ੴ" ਦੀ ਹੋਂਦ ਨੂੰ ਆਪਣੇ ਅੰਤਰ-ਆਤਮੇ ਵਿਚ ਹੀ ਪਛਾਣ ਕੇ ਆਪਣਾ ਜੀਵਨ ਉਦੇਸ਼, "ਭਈ ਪਰਾਪਤਿ ਮਾਨੁਖ ਦੇਹੁਰੀਆ॥ ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ॥" ਪੂਰਾ ਕਰਨ ਲਈ ਯਤਨਸ਼ੀਲ ਹੋਈਏ ਤਾਂ ਜੋ ਸਾਡਾ ਲੋਕ ਸੁਖੀ ਅਤੇ ਪਰਲੋਕ ਸੁਹੇਲਾ ਹੋ ਸਕੇ।

■

# ਖਾਲਸੇ ਦਾ ਹੋਲਾ-ਮਹੱਲਾ

*-ਡਾ. ਰਛਪਾਲ ਸਿੰਘ**

ਹੋਲਾ-ਮਹੱਲਾ ਖਾਲਸਾ ਪੰਥ ਦੀ ਚੜ੍ਹਦੀ ਕਲਾ ਅਤੇ ਸ੍ਰੇਸ਼ਟ ਯੁੱਧ ਕਲਾ ਦੀ ਸਰਵੋਤਮ ਉਦਾਹਰਨ ਹੈ। ਹੋਲੀ ਦਾ ਤਿਉਹਾਰ ਆਦਿ-ਕਾਲ ਤੋਂ ਪ੍ਰਚਲਿਤ ਹੈ, ਜਿਸ ਦੀ ਪਿੱਠ-ਭੂਮੀ ਵਿਚ ਪ੍ਰਹਿਲਾਦ-ਹਰਨਾਖਸ਼ ਦੀ ਮਿੱਥ-ਕਥਾ ਜੁੜੀ ਹੋਈ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤਕ ਸਾਰੇ ਗੁਰੂ ਸਾਹਿਬਾਨ ਅਤੇ ਸੰਤਾਂ-ਭਗਤਾਂ ਨੇ, ਸਮੁੱਚੀ ਲੋਕਾਈ ਨੂੰ ਜਿੱਥੇ ਅਕਾਲ ਪੁਰਖ ਦੇ ਸੱਚੇ ਮਾਰਗ 'ਤੇ ਤੋਰਿਆ, ਉੱਥੇ ਨਰੋਏ ਸਮਾਜ ਦੀ ਉਸਾਰੀ ਲਈ ਪ੍ਰਚਲਿਤ ਅਰਥਹੀਣ ਅਤੇ ਬੀਮਾਰ ਹੋ ਚੁੱਕੀਆਂ ਕਦਰਾਂ-ਕੀਮਤਾਂ ਦਾ ਰੂਪਾਂਤਰਣ ਕਰ ਕੇ, ਉਨ੍ਹਾਂ ਨੂੰ ਨਵੇਂ ਅਰਥ ਵੀ ਪ੍ਰਦਾਨ ਕੀਤੇ। ਹੋਲੀ ਦੇ ਪਰੰਪਰਾਗਤ 'ਦੁਨਿਆਵੀ ਅਨੰਦ' ਦਾ ਗੁਰਬਾਣੀ ਵਿਚ ਅਰਥ ਵਿਸਤਾਰ ਗੁਰ ਸੇਵਾ ਅਤੇ ਪ੍ਰਭੂ ਸਿਮਰਨ ਦੁਆਰਾ ਉਤਪੰਨ ਹੋਏ ਮੰਗਲਾਚਾਰ ਅਤੇ ਮਹਾਂ-ਅਨੰਦ ਵਿਚ ਕੀਤਾ ਗਿਆ ਹੈ:

*ਗੁਰੁ ਸੇਵਉ ਕਰਿ ਨਮਸਕਾਰ॥ ਆਜੁ ਹਮਾਰੈ ਮੰਗਲਚਾਰ॥*
*ਆਜੁ ਹਮਾਰੈ ਮਹਾ ਅਨੰਦ॥ ਚਿੰਤ ਲਥੀ ਭੇਟੇ ਗੋਬਿੰਦ॥੧॥*
*ਆਜੁ ਹਮਾਰੈ ਗ੍ਰਿਹਿ ਬਸੰਤ॥ ਗੁਨ ਗਾਏ ਪ੍ਰਭ ਤੁਮ੍ ਬੇਅੰਤ॥੧॥ ਰਹਾਉ॥*
*ਆਜੁ ਹਮਾਰੈ ਬਨੇ ਫਾਗ॥ ਪ੍ਰਭ ਸੰਗੀ ਮਿਲਿ ਖੇਲਨ ਲਾਗ॥*
*ਹੋਲੀ ਕੀਨੀ ਸੰਤ ਸੇਵ॥ ਰੰਗੁ ਲਾਗਾ ਅਤਿ ਲਾਲ ਦੇਵ॥੨॥*
*ਮਨੁ ਤਨੁ ਮਉਲਿਓ ਅਤਿ ਅਨੂਪ॥ ਸੂਕੈ ਨਾਹੀ ਛਾਵ ਧੂਪ॥*
*ਸਗਲੀ ਰੂਤੀ ਹਰਿਆ ਹੋਇ॥ ਸਦ ਬਸੰਤ ਗੁਰ ਮਿਲੇ ਦੇਵ॥੩॥*
*ਬਿਰਖੁ ਜਮਿਓ ਹੈ ਪਾਰਜਾਤ॥ ਫੂਲ ਲਗੇ ਫਲ ਰਤਨ ਭਾਂਤਿ॥*
*ਤ੍ਰਿਪਤਿ ਅਘਾਨੇ ਹਰਿ ਗੁਣਹ ਗਾਇ॥ ਜਨ ਨਾਨਕ ਹਰਿ ਹਰਿ ਹਰਿ ਧਿਆਇ॥੪॥੧॥*
*(ਪੰਨਾ ੧੧੮੦)*

ਦਸਵੇਂ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ 'ਹੋਲੀ' ਦਾ ਅਰਥ ਵਿਸਤਾਰ ਕਰ ਕੇ ਇਸ ਦਾ ਨਾਮ ਮਰਦਾਵੇਂ ਗੁਣਾਂ ਵਾਲਾ 'ਹੋਲਾ' ਰੱਖਿਆ, ਜੋ ਸੂਰਮਗਤੀ ਦਾ ਪ੍ਰਤੀਕ ਹੈ। ਹੋਲੇ ਦੇ ਨਾਲ ਸ਼ਬਦ 'ਮਹੱਲਾ' ਜੋੜ ਦਿੱਤਾ ਗਿਆ। ਹੋਲੇ ਤੋਂ ਭਾਵ ਹੈ: "ਹੱਲਾ ਜਾਂ ਹਮਲਾ ਕਰਨਾ" ਅਤੇ ਮਹੱਲਾ ਦੇ ਅਰਥ ਹਨ: ਹਮਲੇ ਦੀ ਥਾਂ। ਇਸ ਪ੍ਰਕਾਰ ਹੋਲਾ-ਮਹੱਲਾ ਦਾ ਸਮੁੱਚਾ ਅਰਥ ਹੈ: "ਕਿਸੇ ਨਿਸ਼ਚਿਤ ਸਥਾਨ 'ਤੇ ਹਮਲਾ ਕਰ ਕੇ ਫਤਿਹ ਦਾ ਨਗਾਰਾ ਵਜਾਉਣਾ ਅਤੇ ਖੁਸ਼ੀਆਂ ਦੇ ਜਸ਼ਨ ਮਨਾਉਣੇ।" ਗੁਰਸ਼ਬਦ ਰਤਨਾਕਰ ਮਹਾਨ ਕੋਸ਼ ਦੇ ਕਰਤਾ ਨੇ 'ਹੋਲਾ-ਮਹੱਲਾ' ਨੂੰ ਬਨਾਵਟੀ ਹਮਲਾ ਕਿਹਾ ਹੈ,

** ਪੰਜਾਬ ਐਗਰੀਕਲਚਰ ਯੂਨੀਵਰਸਿਟੀ, ਖੇਤਰੀ ਖੋਜ ਕੇਂਦਰ, ਗੁਰਦਾਸਪੁਰ-੧੪੩੫੨੧*

ਜਿਸ ਰਾਹੀਂ ਸਿੱਖਾਂ ਦੇ ਦੋ ਵੱਖਰੇ-ਵੱਖਰੇ ਗਰੁੱਪ ਬਣਾ ਕੇ, ਕਿਸੇ ਨਿਸ਼ਚਿਤ ਥਾਂ 'ਤੇ ਹਮਲਾ ਕਰ ਕੇ, ਉਸ ਉੱਤੇ ਕਬਜ਼ਾ ਕਰਨ ਦੀ ਕੋਸ਼ਿਸ਼ ਕਰਦੇ ਸਨ। ਖਾਲਸਾ ਪੰਥ ਨੂੰ ਧਰਮ ਯੁੱਧ ਲਈ ਤਿਆਰ ਕਰਨ ਵਾਸਤੇ, ਸ੍ਰੀ ਅਨੰਦਪੁਰ ਸਾਹਿਬ ਵਿਚ, ਦਸਮੇਸ਼ ਪਿਤਾ ਜੀ ਸਿੱਖ-ਸੂਰਮਿਆਂ ਦੇ ਦੋ ਗਰੁੱਪ ਬਣਾ ਕੇ, ਉਨ੍ਹਾਂ ਤੋਂ ਆਪਸ ਵਿਚ ਯੁੱਧ ਅਭਿਆਸ ਕਰਵਾਉਂਦੇ ਸਨ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਆਦੇਸ਼ ਅਨੁਸਾਰ ਇਕ ਗਰੁੱਪ ਨੂੰ ਕਿਸੇ ਨਿਸ਼ਚਿਤ ਸਥਾਨ ਦੀ ਰਾਖੀ ਕਰਨ ਲਈ ਅਤੇ ਦੂਜੇ ਨੂੰ ਉਸੇ ਸਥਾਨ 'ਤੇ ਹਮਲਾ ਕਰ ਕੇ, ਕਬਜ਼ਾ ਕਰਨ ਲਈ ਕਿਹਾ ਜਾਂਦਾ ਸੀ। ਇਸ ਅਭਿਆਸੀ-ਯੁੱਧ ਵਿਚ ਤੀਰ ਅਤੇ ਬੰਦੂਕ ਚਲਾਉਣ ਦੀ ਮਨਾਹੀ ਹੁੰਦੀ ਸੀ। ਦਸਮੇਸ਼ ਪਿਤਾ ਜੀ ਨੇ ਇਸ ਮੰਤਵ ਦੀ ਪੂਰਤੀ ਲਈ ਕਿਲ੍ਹਾ ਹੋਲਗੜ੍ਹ ਬਣਾਇਆ। ਇਸ ਕਿਲ੍ਹੇ ਦੇ ਉੱਪਰ ਚੜ੍ਹ ਕੇ ਸਤਿਗੁਰੂ ਜੀ, ਦੋਵਾਂ ਪਾਸਿਆਂ ਤੋਂ ਸਿੰਘ ਸੂਰਮਿਆਂ ਦੀ ਲੜਾਈ ਖੁਦ ਵੇਖਦੇ ਹੁੰਦੇ ਸਨ। ਯੁੱਧ ਦੀ ਸਮਾਪਤੀ ਪਿੱਛੋਂ ਬਹਾਦਰ ਸੂਰਬੀਰਾਂ ਨੂੰ ਗੁਰੂ ਜੀ ਵੱਲੋਂ ਇਨਾਮ ਵੀ ਦਿੱਤੇ ਜਾਂਦੇ ਸਨ। ਕਿਲ੍ਹਾ ਹੋਲਗੜ੍ਹ ਵਿਚ ਰਾਗੀ, ਢਾਡੀ ਬੀਰ ਰਸੀ ਵਾਰਾਂ ਗਾ ਕੇ ਸੂਰਮਿਆਂ ਵਿਚ ਧਰਮ-ਯੁੱਧ ਲਈ ਜੋਸ਼ ਭਰਿਆ ਕਰਦੇ ਸਨ। ਮਹਾਨ ਕੋਸ਼ ਅਨੁਸਾਰ ਕਿਲ੍ਹਾ ਹੋਲਗੜ੍ਹ ਵਿਚ ਦਸਮੇਸ਼ ਜੀ ਨੇ ਦੀਵਾਨ ਲਗਾ ਕੇ ਸੰਮਤ ੧੭੫੭, ਚੇਤ ਵਦੀ ਨੂੰ ਹੋਲਾ-ਮਹੱਲਾ ਖੇਡਣ ਦੀ ਰੀਤ ਚਲਾਈ। ਵਰਤਮਾਨ ਸਮੇਂ ਵਿਚ ਵੀ ਹੋਲੇ-ਮਹੱਲੇ ਦਾ ਤਿਉਹਾਰ ਉਸੇ ਰੀਤ ਅਨੁਸਾਰ ਮਨਾਇਆ ਜਾਂਦਾ ਹੈ, ਜਿਨ੍ਹਾਂ ਲੀਹਾਂ ਉੱਤੇ ਦਸਮੇਸ਼ ਜੀ ਨੇ ਇਸ ਦੀ ਪਰੰਪਰਾ ਚਲਾਈ ਸੀ। ਭਾਈ ਨੰਦ ਲਾਲ ਜੀ ਨੇ ਸਾਹਿਬ-ਏ-ਕਮਾਲ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੁਆਰਾ ਸ੍ਰੀ ਅਨੰਦਪੁਰ ਸਾਹਿਬ ਵਿਚ ਖੇਡੀ ਜਾਣ ਵਾਲੀ ਹੋਲੀ (ਹੋਲੇ) ਦੀ ਸ਼ਾਨ ਦਾ ਵਰਣਨ ਇੰਞ ਕੀਤਾ ਹੈ:

*ਗੁਲਿ ਹੋਲੀ ਬਬਾਗਿ ਦਹਿਰ ਬੂ ਕਰਦ, ਲਬਿ ਚੂੰ ਗੁੰਚਾ ਰਾ ਫ਼ਰਖੰਦਾ ਖ਼ੂ ਕਰਦ।*
*ਗੁਲਾਬੋ ਅੰਬਰੋ ਮਸ਼ਕੋ ਅਬੇਰੀ, ਚੂ ਬਾਰਾਨਿ ਬਾਰਿਸ਼ ਅਜ਼ ਸੂ ਬਸੂ ਕਰਦ।*
*ਜ਼ਹੇ ਪਿਚਕਾਰੀਏ ਪੁਰ ਜ਼ਾਅਫ਼ਰਾਨੀ, ਕਿ ਹਰ ਬੇਰੰਗ ਰਾ ਖ਼ੁਸ਼ਰੰਗੋ ਬੂ ਕਰਦ।*
*ਗੁਲਾਲਿ ਅਫ਼ਸ਼ਾਨੀਇ ਦਸਤਿ ਮੁਬਾਰਿਕ, ਜ਼ਮੀਨੋ ਆਸਮਾਂ ਰਾ ਸੁਰਖ਼ਰੂ ਕਰਦ।*
*ਦੋ ਆਲਮ ਗਸ਼ਤ ਰੰਗੀਂ ਅਜ਼ ਤੁਫ਼ੈਲਸ਼, ਚੂ ਸ਼ਾਹਮ ਜਾਮਾ ਰੰਗੀਨ ਦਰ ਗੁਲੂ ਕਰਦ।*
*ਕਸੇ ਕੂ ਦੀਦ ਦੀਦਾਰਿ ਮੁਕੱਦਸ, ਮੁਰਾਦਿ ਉਮਰ ਰਾ ਹਾਸਿਲ ਨਿਕੋ ਕਰਦ।*
*ਸ਼ਵਦ ਕੁਰਬਾਨ ਖ਼ਾਕਿ ਰਾਹਿ ਸੰਗਤ, ਦਿਲਿ ਗੋਯਾ ਹਮੀਂ ਰਾ ਆਰਜ਼ ਕਰਦ।*

ਭਾਵ ਕਿ ਹੋਲੀ ਦਾ ਫੁੱਲ ਖਿੜਿਆ ਅਤੇ ਸੁਗੰਧੀ ਨਾਲ ਸਾਰਾ ਬਾਗ਼ ਮਹਿਕ ਪਿਆ। ਪ੍ਰੀਤਮ ਦਾ ਮੂੰਹ ਕਲੀ ਵਾਂਗ ਖਿੜ ਪਿਆ। ਗੁਲਾਬ, ਅੰਬਰ, ਕਸਤੂਰੀ ਅਤੇ ਸੁਗੰਧੀਆਂ ਚਾਰੇ ਪਾਸੇ ਮੀਂਹ ਵਾਂਗ ਵੱਸਣ ਲੱਗ ਪਏ। ਕੇਸਰ ਨਾਲ ਭਰੀ ਹੋਈ ਪਿਚਕਾਰੀ ਨੇ, ਸਭ ਦੇ ਸੋਹਣੇ ਚਿੱਟੇ ਕੱਪੜਿਆਂ ਨੂੰ ਰੰਗ ਦਿੱਤਾ। ਸਤਿਗੁਰੂ ਜੀ ਨੇ ਆਪਣੇ ਪਵਿੱਤਰ ਹੱਥਾਂ ਨਾਲ ਗੁਲਾਲ ਉਡਾ ਕੇ ਧਰਤੀ ਅਤੇ ਅਕਾਸ਼ ਨੂੰ ਵੀ ਰੰਗ ਦਿੱਤਾ। ਜਦੋਂ ਦਸਮੇਸ਼ ਪਿਆਰੇ ਪ੍ਰੀਤਮ ਨੇ ਰੰਗਿਆ ਹੋਇਆ ਚੋਲਾ (ਕੁੜਤਾ) ਪਾਇਆ ਹੋਇਆ ਸੀ ਤਾਂ ਮਾਨੋਂ ਉਨ੍ਹਾਂ ਦੀ ਕਿਰਪਾ ਨਾਲ ਲੋਕ-ਪ੍ਰਲੋਕ (ਦੋਵੇਂ ਲੋਕ) ਹੀ ਰੰਗੇ ਗਏ

ਹਨ। ਜਿਸ ਵਿਅਕਤੀ ਨੇ ਵੀ ਇਸ ਸਮੇਂ ਸਤਿਗੁਰੂ ਜੀ ਦੇ ਦਰਸ਼ਨ ਕੀਤੇ, ਸਾਰੀ ਉਮਰ ਭਰ ਦੀਆਂ ਆਸਾਂ ਪੂਰੀਆਂ ਕਰ ਲਈਆਂ। ਅੰਤ ਵਿਚ ਭਾਈ ਨੰਦ ਲਾਲ ਗੋਯਾ ਜੀ ਬੇਨਤੀ ਕਰਦੇ ਹਨ ਕਿ ਮੈਂ ਕਲਗੀਧਰ ਸਤਿਗੁਰੂ ਜੀ ਦੇ ਚਰਨਾਂ ਦੀ ਧੂੜੀ ਤੋਂ ਕੁਰਬਾਨ ਜਾਂਦਾ ਹਾਂ। ਮੇਰੇ ਮਨ ਦੀ ਇਹ ਰੀਝ ਹੈ ਕਿ ਹੋਲੇ-ਮਹੱਲੇ ਦੇ ਅਵਸਰ ’ਤੇ ਸਤਿਗੁਰੂ ਜੀ ਦੇ ਦਰਸ਼ਨ ਕਰਦਾ ਹੀ ਰਹਾਂ।

ਵਰਤਮਾਨ ਵਿਚ ਹੋਲੇ-ਮਹੱਲੇ ਦੇ ਅਵਸਰ ’ਤੇ ਸ੍ਰੀ ਅਖੰਡ ਪਾਠ ਸਾਹਿਬ ਦੇ ਭੋਗ ਉਪਰੰਤ, ਰਾਗੀ-ਢਾਡੀ ਭਰੇ ਦੀਵਾਨਾਂ ਵਿਚ ਵਾਰਾਂ ਗਾ ਕੇ, ਸਿੱਖ ਪੰਥ ਵਿਚ ਧਰਮ-ਯੁੱਧ ਲਈ ਜੋਸ਼ ਅਤੇ ਉਤਸ਼ਾਹ ਭਰ ਦਿੰਦੇ ਹਨ। ਇਕੱਲੇ ਪੰਜਾਬ ਵਿਚ ਹੀ ਨਹੀਂ, ਸਮੁੱਚੇ ਭਾਰਤ ਅਤੇ ਵਿਦੇਸ਼ਾਂ ਤੋਂ ਆਈਆਂ ਸਿੱਖ ਸੰਗਤਾਂ ਦਾ ਠਾਠਾਂ ਮਾਰਦਾ ਸਮੁੰਦਰ, ਇਸ ਅਸਥਾਨ ਦੀ ਸ਼ੋਭਾ ਨੂੰ ਅਰਸ਼ਾਂ ਤੱਕ ਪਹੁੰਚਾ ਦਿੰਦਾ ਹੈ। ਸ੍ਰੀ ਅਨੰਦਪੁਰ ਸਾਹਿਬ ਨੂੰ ਜਾਣ ਵਾਲੇ ਸਾਰੇ ਰਸਤੇ ਸਜਾਏ ਜਾਂਦੇ ਹਨ। ਥਾਂ-ਥਾਂ ’ਤੇ ਸੰਗਤਾਂ ਵੱਲੋਂ ਗੁਰੂ ਕੇ ਅਟੁੱਟ ਲੰਗਰ ਵਰਤਾਏ ਜਾਂਦੇ ਹਨ। ਦੂਰੋਂ-ਦੂਰੋਂ ਸ਼ਬਦ-ਗੁਰਬਾਣੀ ਪੜ੍ਹਦੀਆਂ ਹੋਈਆਂ ਸੰਗਤਾਂ ਸ੍ਰੀ ਅਨੰਦਪੁਰ ਸਾਹਿਬ ਵੱਲ ਹੁੰਮ-ਹੁੰਮਾ ਕੇ ਪੁੱਜਦੀਆਂ ਹਨ। ਹੋਲੇ-ਮਹੱਲੇ ਦੇ ਅੰਤਲੇ ਦਿਨ ਇੱਥੇ ਬਹੁਤ ਵੱਡਾ ਨਗਰ ਕੀਰਤਨ ਨਿਕਲਦਾ ਹੈ। ਜਿਸ ਦੀ ਅਗਵਾਈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਛਤਰ-ਛਾਇਆ ਹੇਠ ਪੰਜ ਪਿਆਰੇ ਕਰਦੇ ਹਨ। ਨਿਹੰਗ ਸਿੰਘਾਂ ਦੀ ਇਸ ਨਗਰ ਕੀਰਤਨ ਵਿਚ ਵੱਖਰੀ ਹੀ ਸ਼ਾਨ ਹੁੰਦੀ ਹੈ। ਊਠਾਂ, ਘੋੜਿਆਂ, ਹਾਥੀਆਂ ਅਤੇ ਗੱਡੀਆਂ ਵਿਚ ਸਵਾਰ ਨਿਹੰਗ ਸਿੰਘਾਂ ਦੀ ਫੌਜ ਜਦੋਂ ਨਗਾਰੇ ਅਤੇ ਸ਼ਸਤਰ ਲੈ ਕੇ ਖੂਬਸੂਰਤ ਸੱਜ-ਧੱਜ ਨਾਲ ਨਿਕਲਦੀ ਹੈ ਤਾਂ ਹਰੇਕ ਦੇ ਮਨ ਵਿਚ ਆ ਜਾਂਦਾ ਹੈ ਕਿ "ਖਾਲਸਾ ਅਕਾਲ ਪੁਰਖ ਕੀ ਫੌਜ" ਆ ਗਈ ਹੈ। ਇਉਂ ਲੱਗਦਾ ਹੈ ਕਿ ਖਾਲਸਾ ਫੌਜ ਕਿਧਰੇ ਚੜ੍ਹਾਈ ਕਰਨ ਲਈ ਜਾ ਰਹੀ ਹੋਵੇ। ਨੀਲੀਆਂ, ਪੀਲੀਆਂ, ਸਫੈਦ ਅਤੇ ਕੇਸਰੀ ਦਸਤਾਰਾਂ ਨਾਲ ਸਜੇ ਸਿੰਘ ਅਤੇ ਸਿੰਘਣੀਆਂ ਇਸ ਨਗਰ ਕੀਰਤਨ ਅਤੇ ਹੋਲੇ-ਮਹੱਲੇ ਦੀ ਸੁੰਦਰਤਾ ਦਾ ਅਦਭੁਤ ਨਜ਼ਾਰਾ ਪੇਸ਼ ਕਰਦੇ ਹਨ। ਗੁਰਦੁਆਰਾ ਕੇਸਗੜ੍ਹ ਸਾਹਿਬ ਤੋਂ ਇਸ ਮਹਾਨ ਨਗਰ ਕੀਰਤਨ ਦੀ ਅਰੰਭਤਾ ਹੁੰਦੀ ਹੈ। ਅਰਦਾਸ ਕਰਨ ਉਪਰੰਤ, ਜੈਕਾਰਿਆਂ ਦੀਆਂ ਅਸਮਾਨ ਨੂੰ ਛੂੰਹਦੀਆਂ ਗੂੰਜਾਂ ਨਾਲ, ਸੰਗਤਾਂ ਦੀ ਅਥਾਹ ਆਮਦ ਨਾਲ ਇਹ ਮਹਾਨ ਨਗਰ ਕੀਰਤਨ ਜਾਂ ਪੰਥ-ਪ੍ਰਦਰਸ਼ਨ ਸ਼ੁਰੂ ਹੁੰਦਾ ਹੈ। ਲੋਕ, ਇਕ-ਦੂਜੇ ਉੱਤੇ ਬੜੇ ਪਿਆਰ ਨਾਲ ਅਤਰ ਅਤੇ ਹੋਰ ਖੁਸ਼ਬੂਦਾਰ ਸੁਗੰਧੀਆਂ ਛਿੜਕਦੇ ਹਨ। ਇਕ ਦੂਜੇ ਉੱਤੇ ਰੰਗਾਂ ਦੀ ਵਰਖਾ ਕਰਨ ਦਾ ਨਜ਼ਾਰਾ ਵੀ ਵੇਖਣਯੋਗ ਹੁੰਦਾ ਹੈ। ਗੁਰਦੁਆਰਾ ਹੋਲਗੜ੍ਹ ਸਾਹਿਬ ਤੋਂ ਹੋ ਕੇ ਇਹ ਪੰਥ-ਪ੍ਰਦਰਸ਼ਨ ਫਿਰ ਵਾਪਸ ਪਰਤਦਾ ਹੈ। ਰਸਤੇ ਵਿਚ ਗਤਕਾਬਾਜ਼ੀ ਅਤੇ ਨੇਜ਼ੇਬਾਜ਼ੀ ਆਦਿ ਦੇ ਸੁੰਦਰ ਪ੍ਰਦਰਸ਼ਨ ਹੁੰਦੇ ਹਨ।

ਖਾਲਸੇ ਦਾ ਹੋਲਾ-ਮਹੱਲਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵੱਲੋਂ ਵਿਲੱਖਣ ਰੂਪ ਵਿਚ ਸ਼ੁਰੂ ਕੀਤਾ ਗਿਆ ਇਕ ਪਵਿੱਤਰ ਤਿਉਹਾਰ ਹੈ। ਹੋਲਾ-ਮਹੱਲਾ ਖਾਲਸਾ ਪੰਥ ਦੀ ਚੜ੍ਹਦੀ ਕਲਾ ਦਾ ਪ੍ਰਤੀਕ ਹੈ। ਹਰ ਮਾਈ-ਭਾਈ ਨੂੰ ਇਸ ਮਹਾਨ ਖਾਲਸਾਈ ਤਿਉਹਾਰ ਨੂੰ ਮਨਾਉਣ ਵਾਸਤੇ ਵੱਧ-ਚੜ੍ਹ ਕੇ ਯੋਗਦਾਨ ਪਾਉਣਾ ਚਾਹੀਦਾ ਹੈ। ■

# ਸ਼ਹੀਦ ਭਾਈ ਸੁਬੇਗ ਸਿੰਘ ਤੇ ਭਾਈ ਸ਼ਾਹਬਾਜ ਸਿੰਘ

*-ਸਿਮਰਜੀਤ ਸਿੰਘ**

ਭਾਈ ਸੁਬੇਗ ਸਿੰਘ ਦਾ ਜਨਮ ਲਾਹੌਰ ਜ਼ਿਲ੍ਹੇ ਦੀ ਚੂਹਣੀਆਂ ਤਹਿਸੀਲ ਦੇ ਜੰਬਰ ਪਿੰਡ ਦੇ ਨਿਵਾਸੀ ਰਾਇ ਭਾਗਾ (ਸੰਧੂ) ਦੇ ਘਰ ਹੋਇਆ। ਅੱਜਕਲ ਜੰਬਰ ਪਿੰਡ ਪਾਕਿਸਤਾਨ ਦੇ ਪੰਜਾਬ ਰਾਜ ਦੇ ਜ਼ਿਲ੍ਹਾ ਕਸੂਰ ਵਿਚ ਹੈ, ਜੋ ਲਾਹੌਰ-ਮੁਲਤਾਨ ਸੜਕ 'ਤੇ ਫੇਰੂ ਤੋਂ ਅੱਗੇ ਛਾਂਗਾ ਮੋੜ ਉੱਤੇ ਅਬਾਦ ਹੈ। ਇਹ ਪਿੰਡ ਪੰਜਵੇਂ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਪਵਿੱਤਰ ਚਰਨ ਛੋਹ ਪ੍ਰਾਪਤ ਹੈ। ਗੁਰੂ ਸਾਹਿਬ ਬਹਿੜਵਾਲ ਤੋਂ ਚੱਲ ਕੇ ਇੱਥੇ ਪਹੁੰਚੇ ਸਨ। ਇੱਥੇ ਗੁਰੂ ਸਾਹਿਬ ਜੀ ਨੇ ਭਾਈ ਕਿਦਾਰਾ, ਭਾਈ ਸਮੱਧੂ, ਭਾਈ ਮਖੰਡਾ, ਭਾਈ ਤੁਲਸਾ, ਭਾਈ ਲਾਲੂ ਆਦਿ ਸਿੱਖਾਂ ਨੂੰ ਚਰਨ ਪਾਹੁਲ ਦੇ ਕੇ ਗੁਰਸਿੱਖੀ ਬਖ਼ਸ਼ੀ ਸੀ। ਪਿੰਡ ਵਿਚ ਗੁਰੂ ਜੀ ਦੀ ਆਮਦ ਦੀ ਯਾਦ ਵਿਚ ਗੁਰਦੁਆਰਾ ਥੰਮ੍ਹ ਸਾਹਿਬ ਸੁਸ਼ੋਭਿਤ ਹੈ। ਭਾਈ ਸੁਬੇਗ ਸਿੰਘ ਜੀ ਦਾ ਘਰਾਣਾ ਸਰਕਾਰੀ ਠੇਕੇਦਾਰੀ ਦਾ ਕੰਮ ਕਰਦਾ ਸੀ। ਇਹ ਅਰਬੀ ਫ਼ਾਰਸੀ ਭਾਸ਼ਾ ਦੇ ਚੰਗੇ ਵਿਦਵਾਨਾਂ ਵਿਚ ਗਿਣੇ ਜਾਂਦੇ ਸਨ। ਸਰਕਾਰ ਵਿਚ ਇਨ੍ਹਾਂ ਦਾ ਚੰਗਾ ਮਾਨ ਸਨਮਾਨ ਸੀ। ਭਾਈ ਸੁਬੇਗ ਸਿੰਘ ਜੀ ਨੂੰ ਉਨ੍ਹਾਂ ਦੇ ਪਿਤਾ ਜੀ ਨੇ ਚੰਗੀ ਤਾਲੀਮ ਹਾਸਲ ਕਰਵਾਈ। ਉਸ ਨੇ ਵੀ ਆਪਣੇ ਪੁਰਖਿਆਂ ਵਾਂਗ ਸਰਕਾਰ ਤੋਂ ਠੇਕੇ ਲੈ ਕੇ ਆਪਣਾ ਕੰਮ ਬੜਾ ਹੀ ਮਿਹਨਤ ਅਤੇ ਇਮਾਨਦਾਰੀ ਨਾਲ ਕਰਨਾ ਸ਼ੁਰੂ ਕਰ ਦਿੱਤਾ। ਭਾਈ ਸੁਬੇਗ ਸਿੰਘ ਭਜਨ ਬੰਦਗੀ ਕਰਨ ਵਾਲੇ ਚੰਗੇ ਆਚਰਣ ਵਾਲੇ ਵਿਅਕਤੀ ਸਨ। ਇਨ੍ਹਾਂ ਦਾ ਸਿੱਖਾਂ ਦੇ ਮਨਾਂ ਵਿਚ ਬਹੁਤ ਆਦਰ ਸੀ। ਸ੍ਰੀ ਗੁਰ ਪੰਥ ਪ੍ਰਕਾਸ਼ ਵਿਚ ਜ਼ਿਕਰ ਹੈ ਕਿ:

*ਤੁਰਕ ਉਸੇ ਖਾਲਸੋ ਵਲ ਤੋਰੈਂ, ਖਾਲਸਾ ਭੀ ਤਿਸ ਕੋ ਭਲ ਲੋਰੈਂ।*
*ਕੋਈ ਤੁਰਕਨ ਪਰੈ ਜ਼ਰੂਰੀ ਕਾਮ, ਤੌ ਉਸ ਭੇਜੈਂ ਕਰ ਕਰ ਸਲਾਮ।*

ਭਾਈ ਸੁਬੇਗ ਸਿੰਘ ਦੇ ਘਰ ਭਾਈ ਸ਼ਾਹਬਾਜ ਸਿੰਘ ਨੇ ਜਨਮ ਲਿਆ। ਜਦੋਂ ਭਾਈ ਸ਼ਾਹਬਾਜ ਸਿੰਘ ਦੀ ਉਮਰ ਪੜ੍ਹਨਯੋਗ ਹੋ ਗਈ ਤਾਂ ਉਸ ਨੂੰ ਪੜ੍ਹਨ ਲਈ ਲਾਹੌਰ ਦੀ ਇਕ ਮਸਜਿਦ ਵਿਚ ਭੇਜਿਆ ਗਿਆ। ਭਾਈ ਸ਼ਾਹਬਾਜ ਸਿੰਘ ਬਹੁਤ ਹੀ ਸੂਝਵਾਨ ਸੀ। ਇਨ੍ਹਾਂ ਨੇ ਸਿੱਖ ਧਰਮ ਅਤੇ ਇਤਿਹਾਸ ਬਾਰੇ ਜਾਣਕਾਰੀ ਆਪਣੇ ਮਾਤਾ ਪਿਤਾ ਤੋਂ ਪ੍ਰਾਪਤ ਕੀਤੀ ਹੋਈ ਸੀ।

ਬਾਬਾ ਬੰਦਾ ਸਿੰਘ ਬਹਾਦਰ ਦੀ ਸ਼ਹੀਦੀ ਤੋਂ ਬਾਅਦ ਸਿੱਖ ਬੜੀਆਂ ਕਠਿਨਾਈਆਂ ਵਿਚ ਸਮਾਂ ਕੱਟਦੇ ਆ ਰਹੇ ਸਨ। ਸਿੱਖਾਂ 'ਤੇ ਹਕੂਮਤ ਦਾ ਕਹਿਰ ਟੁੱਟ ਪਿਆ ਸੀ। ਹਜ਼ਾਰਾਂ ਹੀ ਨਿਰਦੋਸ਼ ਸਿੱਖਾਂ ਨੂੰ ਅਕਹਿ ਤਸੀਹੇ ਦੇ ਕੇ ਸ਼ਹੀਦ ਕੀਤਾ ਜਾ ਰਿਹਾ ਸੀ।

**ਸੰਪਾਦਕ, ਗੁਰਮਤਿ ਪ੍ਰਕਾਸ਼/ਗੁਰਮਤਿ ਗਿਆਨ।*

ਸਿੱਖਾਂ ਦੇ ਸਿਰਾਂ ਦੇ ਮੁੱਲ ਪਾ ਕੇ ਉਨ੍ਹਾਂ ਦਾ ਖੁਰਾ-ਖੋਜ ਮਿਟਾਉਣ ਲਈ ਢੰਡੋਰੇ ਪਿੱਟੇ ਜਾ ਰਹੇ ਸਨ। ਜਦੋਂ ਸਿੱਖਾਂ 'ਤੇ ਇਹ ਭਿਆਨਕ ਸਮਾਂ ਚੱਲ ਰਿਹਾ ਸੀ ਤਾਂ ਉਸ ਸਮੇਂ ਕੁਝ ਇਸਲਾਮਿਕ ਫਿਰਕੇ ਵੀ ਰਾਜਸੀ ਨੀਤੀਆਂ ਤੋਂ ਤੰਗ ਪ੍ਰੇਸ਼ਾਨ ਸਨ। ਜਿਸ ਦੇ ਸਿੱਟੇ ਵਜੋਂ ਕਈ ਰਿਆਸਤਾਂ ਦੇ ਸੱਯਦਾਂ ਨੇ ਬਗਾਵਤ ਕਰ ਦਿੱਤੀ। ਬਾਦਸ਼ਾਹ ਫਰੁੱਖਸੀਅਰ ਇਸ ਬਗਾਵਤ ਨੂੰ ਦਬਾਉਣ ਵਿਚ ਰੁੱਝ ਗਿਆ। ਇਹ ਸਿੱਖਾਂ ਲਈ ਸੁਨਹਿਰੀ ਮੌਕਾ ਸੀ। ਉਹ ਜੰਗਲਾਂ-ਪਹਾੜਾਂ 'ਚੋਂ ਨਿਕਲ ਕੇ ਮੈਦਾਨ ਵਿਚ ਆ ਕੇ ਆਪਣੇ ਗੁਰੂ ਘਰਾਂ ਦੀ ਸਾਂਭ -ਸੰਭਾਲ ਕਰਨ ਲੱਗ ਪਏ। ਸਿੱਖਾਂ ਨੇ ੧੭੮੧ ਬਿਕ੍ਰਮੀ (੧੭੨੪ ਈ:) ਦੀ ਵੈਸਾਖੀ ਸ੍ਰੀ ਅੰਮ੍ਰਿਤਸਰ ਵਿਖੇ ਖੁੱਲ੍ਹ ਕੇ ਮਨਾਈ ਜਿਸ ਵਿਚ ਭਾਰੀ ਇਕੱਠ ਹੋਇਆ। ਇਸ ਸਮੇਂ ਦੌਰਾਨ ਸਿੰਘਾਂ ਦੀ ਭਾਈ ਤਾਰਾ ਸਿੰਘ ਵਾਂ ਦੀ ਜਥੇਦਾਰੀ ਹੇਠ ਸ਼ਾਹੀ ਫੌਜਾਂ ਨਾਲ ਝੜਪ ਹੋਈ ਜਿਸ ਵਿਚ ਭਾਈ ਤਾਰਾ ਸਿੰਘ ਵਾਂ ਸ਼ਹੀਦੀ ਪ੍ਰਾਪਤ ਕਰ ਗਏ। ਇਸ ਤੋਂ ਬਾਅਦ ਸਿੰਘਾਂ ਨੇ ਸ਼ਾਹੀ ਫੌਜਾਂ 'ਤੇ ਅਚਾਨਕ ਹੱਲੇ ਕਰਨੇ ਸ਼ੁਰੂ ਕਰ ਦਿੱਤੇ। ਸਿੰਘਾਂ ਦੇ ਅਚਨਚੇਤ ਹੱਲਿਆਂ ਤੋਂ ਤੰਗ ਆ ਕੇ ਸੰਨ ੧੭੩੩ ਈ: ਵਿਚ ਜ਼ਕਰੀਆ ਖ਼ਾਂ ਨੇ ਸਿੱਖਾਂ ਪ੍ਰਤੀ ਸਖ਼ਤੀ ਬਾਰੇ ਅਤੇ ਆਪਣੀਆਂ ਮੁਸ਼ਕਲਾਂ ਬਾਰੇ ਲਾਹੌਰ ਤੋਂ ਦਿੱਲੀ ਦੇ ਬਾਦਸ਼ਾਹ ਨੂੰ ਲਿਖ ਭੇਜਿਆ। ਉਸ ਨੇ ਭਾਈ ਸੁਬੇਗ ਸਿੰਘ ਦੀ ਸਲਾਹ ਨਾਲ ਸੁਝਾਅ ਲਿਖਿਆ ਕਿ ਸਿੱਖਾਂ ਨੂੰ ਜਗੀਰ ਦੇ ਦਿੱਤੀ ਜਾਵੇ ਅਤੇ ਉਨ੍ਹਾਂ ਦੇ ਕਿਸੇ ਬੰਦੇ ਨੂੰ ਨਵਾਬ ਚੁਣ ਕੇ ਨਾਲ ਰਲਾ ਲਿਆ ਜਾਵੇ। ਬਾਦਸ਼ਾਹ ਨੇ ਜ਼ਕਰੀਆਂ ਖ਼ਾਂ ਦੀ ਸਲਾਹ ਮੰਨ ਲਈ।

ਜ਼ਕਰੀਆ ਖ਼ਾਂ ਨੇ ਸਿੱਖਾਂ ਨਾਲ ਸਮਝੌਤਾ ਕਰਨ ਲਈ ਇੱਕ ਲੱਖ ਰੁਪਏ ਦੀ ਜਗੀਰ, ਨਵਾਬੀ ਦਾ ਖ਼ਿਤਾਬ ਅਤੇ ਖ਼ਿੱਲਤ ਨਜ਼ਰਾਨੇ ਆਦਿ ਦੇਣ ਦਾ ਫੈਸਲਾ ਕੀਤਾ। ਇਸ ਕੰਮ ਲਈ ਭਾਈ ਸੁਬੇਗ ਸਿੰਘ ਨੂੰ ਆਪਣਾ ਵਕੀਲ ਬਣਾ ਕੇ ਸ੍ਰੀ ਅੰਮ੍ਰਿਤਸਰ ਖਾਲਸੇ ਦੀ ਕਚਹਿਰੀ ਵਿਚ ਭੇਜਿਆ। ਸ੍ਰੀ ਅਕਾਲ ਤਖਤ ਸਾਹਿਬ ਦੀ ਸਰਪ੍ਰਸਤੀ ਅਧੀਨ ਇਕੱਠੇ ਹੋਏ ਖਾਲਸਾ ਪੰਥ ਨੇ ਪਹਿਲਾਂ ਤਾਂ ਇਹ ਸਭ ਕੁਝ ਸਵੀਕਾਰ ਕਰਨ ਤੋਂ ਨਾਂਹ ਕਰ ਦਿੱਤੀ। ਇਸ ਬਾਰੇ ਸ੍ਰੀ ਗੁਰ ਪੰਥ ਪ੍ਰਕਾਸ਼ ਵਿਚ ਜ਼ਿਕਰ ਹੈ ਕਿ:

*ਹਮ ਕੋ ਸਤਿਗੁਰ ਬਚਨ ਪਤਿਸ਼ਾਹੀ,*
*ਹਮ ਕੋ ਜਾਪਤ ਢਿਗ ਸੋਊ ਆਹੀ॥੩੬॥*
*ਹਮ ਰਾਖਤ ਪਾਤਿਸ਼ਾਹੀ ਦਾਵਾ, ਜਾਂ ਇਤਕੋ ਜਾਂ ਅਗਲੋ ਪਾਵਾ।*
*ਜੋ ਸਤਿਗੁਰ ਸਿੱਖਨ ਕਹੀ ਬਾਤ, ਹੋਗੁ ਸਾਈ ਨਹਿਂ ਖਾਲੀ ਜਾਤ॥੩੭॥*

ਪਰ ਭਾਈ ਸੁਬੇਗ ਸਿੰਘ ਦੇ ਬਾਰ-ਬਾਰ ਕਹਿਣ ਅਤੇ ਸਮਝਾਉਣ 'ਤੇ ਸਿੱਖਾਂ ਨੇ ਨਵਾਬੀ ਲੈਣੀ ਕਬੂਲ ਕਰ ਲਈ। ਕੋਈ ਵੀ ਸਿੱਖ ਆਪਣੇ ਨਾਂ 'ਤੇ ਨਵਾਬੀ ਲੈਣ ਲਈ ਤਿਆਰ ਨਹੀਂ ਸੀ। ਅੰਤ ਵਿਚ ਸਾਰੇ ਸਿੱਖਾਂ ਨੇ ਮਤਾ ਪਕਾ ਕੇ ਸਰਦਾਰ ਕਪੂਰ ਸਿੰਘ ਫੈਜ਼ਲਪੁਰੀਏ ਨੂੰ ਨਵਾਬ ਦੀ ਪਦਵੀ ਲੈਣ ਲਈ ਕਿਹਾ। ਸਰਦਾਰ ਕਪੂਰ ਸਿੰਘ ਜੀ ਨੇ ਖਾਲਸੇ ਦੀ ਆਗਿਆ ਨਾਲ ਪੰਜ ਸਿੰਘਾਂ ਦੇ ਚਰਨਾਂ ਨੂੰ ਨਵਾਬੀ ਦੀ ਖ਼ਿੱਲਤ ਛੁਹਾ ਕੇ

ਕਬੂਲ ਕਰ ਲਈ। ਇਸ ਦੇ ਨਾਲ ਹੀ ਖਾਲਸੇ ਨੂੰ ਦੀਪਾਲਪੁਰ, ਕੰਗਣਵਾਲ, ਝਬਾਲ ਦੇ ਪਰਗਣਿਆਂ ਦੀ ਜਗੀਰ ਦਿੱਤੀ ਗਈ। ਇਸ ਵਿੱਚੋਂ ਇੱਕ ਲੱਖ ਰੁਪਈਆ ਸਲਾਨਾ ਦੀ ਆਮਦਨ ਸੀ। ਸ੍ਰੀ ਗੁਰ ਪੰਥ ਪ੍ਰਕਾਸ਼ ਅਨੁਸਾਰ:

*ਸਿੰਘ ਕਪੂਰ ਝਲੈ ਪੱਖੋ ਥੋਈ। ਕ੍ਰਿਪਾ ਨਜ਼ਰ ਪੰਥ ਉਸ ਵਲ ਹੋਈ।...*
*ਪੰਚ ਭੁਜੰਗੀਅਨ ਚਰਨੀ ਛੁਹਾਇ। ਧਰੋ ਸੀਸ ਮੋਹਿ ਪਵਿਤ੍ਰ ਕਰਾਇ॥੪੭॥*

ਭਾਈ ਸੁਬੇਗ ਸਿੰਘ ਦੇ ਯਤਨਾਂ ਸਦਕਾ ਕੁਝ ਸਮੇਂ ਲਈ ਪੰਜਾਬ ਦੇ ਮਾਹੌਲ ਵਿਚ ਸ਼ਾਂਤੀ ਆ ਗਈ। ਭਾਈ ਸੁਬੇਗ ਸਿੰਘ ਨੂੰ ਸੂਬੇਦਾਰ ਜ਼ਕਰੀਆ ਖ਼ਾਂ ਨੇ ਲਾਹੌਰ ਦੇ ਕੋਤਵਾਲ ਦੇ ਅਹੁਦੇ 'ਤੇ ਤਾਇਨਾਤ ਕਰ ਦਿੱਤਾ। ਭਾਈ ਸੁਬੇਗ ਸਿੰਘ ਨੇ ਕੋਤਵਾਲ ਬਣਨ 'ਤੇ ਲੋਕਾਂ ਨੂੰ ਤਸੀਹੇ ਦੇ ਕੇ ਮੌਤ ਦੇ ਘਾਟ ਉਤਾਰਨ ਦੀ ਸਜ਼ਾ ਬੰਦ ਕਰ ਦਿੱਤੀ। ਮੌਤ ਦੀ ਸਜ਼ਾ ਖਾਸ ਹਾਲਤਾਂ ਵਿਚ ਹੀ ਸਿਰਫ ਫਾਂਸੀ, ਕਤਲ ਜਾਂ ਤੋਪ ਅੱਗੇ ਬੰਨ ਕੇ ਉਡਾ ਦੇਣ ਦੀ ਹੀ ਜਾਰੀ ਰੱਖੀ। ਸ਼ਹੀਦ ਸਿੰਘਾਂ ਦੇ ਸਿਰ ਜੋ ਕਿਲ੍ਹੇ ਦੀਆਂ ਦੀਵਾਰਾਂ 'ਤੇ ਮੀਨਾਰਾਂ ਵਾਂਗ ਚਿਣੇ ਹੋਏ ਸਨ ਜਾਂ ਖੂਹਾਂ ਵਿਚ ਸੁੱਟੇ ਹੋਏ ਸਨ ਸਾਰਿਆਂ ਨੂੰ ਕਢਵਾ ਕੇ ਉਨ੍ਹਾਂ ਦਾ ਅੰਤਮ ਸਸਕਾਰ ਕਰਵਾ ਦਿੱਤਾ। ਸ਼ਹਿਰ ਵਿਚ ਸ਼ਰ-ਏ-ਆਮ ਗਊਆਂ ਵੱਢਣ 'ਤੇ ਪਾਬੰਦੀ ਲਗਾ ਦਿੱਤੀ ਅਤੇ ਹੋਰ ਬਹੁਤ ਸਾਰੀਆਂ ਭੈੜੀਆਂ ਰੀਤਾਂ ਬੰਦ ਕਰਵਾ ਦਿੱਤੀਆਂ। ਇਨ੍ਹਾਂ ਨੇ ਸਾਲ ਭਰ ਆਪਣਾ ਕੰਮ ਬੜੀ ਮਿਹਨਤ, ਇਮਾਨਦਾਰੀ ਅਤੇ ਨਿਆਂ ਪੂਰਵਕ ਢੰਗ ਨਾਲ ਕੀਤਾ। ਇਨ੍ਹਾਂ ਦੇ ਕੰਮ ਕਰਨ ਦੇ ਢੰਗ ਤੋਂ ਲਾਹੌਰ ਦੇ ਵਸਨੀਕ ਬੜੇ ਖੁਸ਼ ਸਨ। ਜਦੋਂ ਲਾਹੌਰ ਵਿਚ ਸਿੱਖਾਂ ਨੂੰ ਕਤਲ ਕਰ ਦਿੱਤਾ ਜਾਂਦਾ ਤਾਂ ਇਨ੍ਹਾਂ ਦਾ ਮਨ ਬੜਾ ਦੁਖੀ ਹੁੰਦਾ ਸੀ। ਇਹ ਲੋਕ ਸਿੱਖਾਂ ਦੀਆਂ ਮ੍ਰਿਤਕ ਦੇਹਾਂ ਇਕੱਠੀਆਂ ਕਰ ਕੇ ਅੰਤਮ ਸਸਕਾਰ ਕਰ ਦਿੰਦੇ ਅਤੇ ਉਨ੍ਹਾਂ ਦੀਆਂ ਯਾਦਗਾਰਾਂ ਦੀ ਨਿਸ਼ਾਨਦੇਹੀ ਕਰ ਦਿੰਦੇ ਸਨ। ਭਾਈ ਸੁਬੇਗ ਸਿੰਘ ਨੇ ਲਾਹੌਰ ਵਿਖੇ ਇਹੋ ਜਿਹੀਆਂ ਨਿਸ਼ਾਨਦੇਹੀਆਂ 'ਤੇ ਸਿੱਖਾਂ ਦੀਆਂ ਕਈ ਯਾਦਗਾਰਾਂ ਵੀ ਤਾਮੀਰ ਕਰਵਾਈਆਂ।

ਸੰਨ ੧੭੪੫ ਈ: ਵਿਚ ਜ਼ਕਰੀਆਂ ਖ਼ਾਂ ਦੀ ਮੌਤ ਤੋਂ ਬਾਅਦ ਲਾਹੌਰ ਦਾ ਸੂਬੇਦਾਰ ਯਹੀਆਂ ਖ਼ਾਂ ਨੂੰ ਨਿਯੁਕਤ ਕੀਤਾ ਗਿਆ। ਯਹੀਆ ਖ਼ਾਂ ਨੇ ਫੇਰ ਤੋਂ ਸਿੱਖਾਂ 'ਤੇ ਅਤਿਆਚਾਰ ਸ਼ੁਰੂ ਕਰ ਦਿੱਤੇ। ਉਹ ਸ਼ੁਰੂ ਤੋਂ ਹੀ ਭਾਈ ਸੁਬੇਗ ਸਿੰਘ ਨਾਲ ਨਫਰਤ ਕਰਦਾ ਸੀ। ਉਸ ਨੇ ਉਨ੍ਹਾਂ ਵਿਰੁੱਧ ਸ਼ਿਕਾਇਤਾਂ ਸੁਣਨੀਆਂ ਸ਼ੁਰੂ ਕਰ ਦਿੱਤੀਆਂ।

ਜਿਸ ਮਸਜਿਦ ਵਿਚ ਭਾਈ ਸ਼ਾਹਬਾਜ ਸਿੰਘ ਜੀ ਵਿੱਦਿਆ ਹਾਸਲ ਕਰਨ ਲਈ ਜਾਂਦੇ ਸਨ ਉੱਥੇ ਇੱਕ ਦਿਨ ਬਹਿਸ ਦੌਰਾਨ ਆਪ ਨੇ ਸਿੱਖ ਧਰਮ ਬਾਰੇ ਆਪਣੇ ਵਿਚਾਰ ਪੇਸ਼ ਕਰ ਕੇ ਸਾਰਿਆਂ ਨੂੰ ਆਪਣੀ ਯੋਗਤਾ ਦਾ ਲੋਹਾ ਮੰਨਣ ਲਈ ਮਜ਼ਬੂਰ ਕਰ ਦਿੱਤਾ। ਇਸ ਗਿਆਨ ਚਰਚਾ ਵਿਚ ਬਹੁਤ ਸਾਰੇ ਵਿਦਵਾਨਾਂ ਨੂੰ ਮੂੰਹ ਦੀ ਖਾਣੀ ਪਈ। ਇਸ ਦੀ ਖ਼ਬਰ ਮੌਲਵੀ ਤਕ ਵੀ ਪਹੁੰਚੀ। ਮੌਲਵੀ ਨੇ ਭਾਈ ਸ਼ਾਹਬਾਜ ਸਿੰਘ ਨੂੰ ਮੁਸਲਮਾਨ ਬਣਨ ਲਈ ਜ਼ੋਰ ਪਾਇਆ। ਕਈ ਤਰ੍ਹਾਂ ਦੇ ਲਾਲਚ ਦਿੱਤੇ ਗਏ, ਪਰ

ਉਹ ਟਸ ਤੋਂ ਮਸ ਨਾ ਹੋਇਆ।

ਮੌਲਵੀ ਨੇ ਸੂਬੇਦਾਰ ਯਹੀਆ ਖ਼ਾਂ ਅੱਗੇ ਸ਼ਕਾਇਤ ਕਰ ਦਿੱਤੀ। ਯਹੀਆ ਖ਼ਾਂ ਨੇ ਤਫਤੀਸ਼ ਕਰਨ ਲਈ ਭਾਈ ਸੁਬੇਗ ਸਿੰਘ ਤੇ ਭਾਈ ਸ਼ਾਹਬਾਜ ਸਿੰਘ ਨੂੰ ਕਚਹਿਰੀ ਵਿਚ ਪੇਸ਼ ਹੋਣ ਦਾ ਹੁਕਮ ਕੀਤਾ। ਸੂਬੇਦਾਰ ਨੇ ਵੀ ਇਸ ਨੂੰ ਮੁਸਲਮਾਨ ਧਰਮ ਧਾਰਨ ਕਰਨ ਲਈ ਮਨਾਉਣ ਦੇ ਬਹੁਤ ਯਤਨ ਕੀਤੇ, ਪਰ ਭਾਈ ਸ਼ਾਹਬਾਜ ਸਿੰਘ ਨਾ ਮੰਨਿਆ। ਭਾਈ ਰਤਨ ਸਿੰਘ (ਭੰਗੂ) ਪੰਥ ਪ੍ਰਕਾਸ਼ ਵਿਚ ਲਿਖਦੇ ਹਨ:

*ਜੈਸੇ ਤੁਮੈ ਦੀਨ ਹੈ ਪਯਾਰਾ। ਤੈਸੇ ਹੀ ਹੈ ਧਰਮ ਹਮਾਰਾ।*

ਸਿੱਖਾਂ ਦੀ ਮਦਦ ਕਰਨ ਦੇ ਦੋਸ਼ ਵਿਚ ਭਾਈ ਸੁਬੇਗ ਸਿੰਘ ਨੂੰ ਵੀ ਕੈਦ ਕਰ ਲਿਆ ਗਿਆ।

*ਸੁਬੇਗ ਸਿੰਘ ਫੜ ਜੰਬਰੋਂ ਮੰਗਾਯਾ। ਤਿਸਕਾ ਬੇਟਾ ਸਾਥ ਫੜਾਯਾ।*

ਇਨ੍ਹਾਂ 'ਤੇ ਮੁਸਲਮਾਨ ਧਰਮ ਧਾਰਨ ਕਰਨ ਲਈ ਜ਼ੋਰ ਪਾਇਆ ਗਿਆ। ਪੰਥ ਪ੍ਰਕਾਸ਼ ਅਨੁਸਾਰ:

*ਕਹਯੋ ਨ੍ਵਾਬ ਤੁਮ ਆਵੋ ਦੀਨ, ਲੇਵੋ ਦਾਮ ਔ ਕਾਮ ਔ ਜ਼ਮੀਨ॥੭॥*<br>
*ਨਹੀਂ ਤੋ ਮਰਨੋਂ ਕਰ ਮਨਜ਼ੂਰ, ਚੜ੍ਹੋ ਚਰਖ ਗਿਰ ਹੋਵੋ ਚੂਰ।*

ਅੰਤ ਵਿਚ ਇਨ੍ਹਾਂ ਦੋਵੇਂ ਪਿਉ-ਪੁੱਤਰਾਂ ਨੂੰ ਇਸਲਾਮ ਕਬੂਲ ਕਰਵਾਉਣ ਲਈ ਹਰ ਹੀਲਾ-ਵਸੀਲਾ ਵਰਤਿਆ ਗਿਆ ਪਰ ਇਹ ਦੋਵੇਂ ਸੂਰਮੇ ਆਪਣੇ ਧਰਮ 'ਤੇ ਡਟੇ ਰਹੇ। ਹਰ ਤਰ੍ਹਾਂ ਦੇ ਤਸੀਹੇ ਝੱਲਣ ਲਈ ਤਿਆਰ ਹੋ ਗਏ। ਭਾਈ ਸੁਬੇਗ ਸਿੰਘ ਅਤੇ ਭਾਈ ਸ਼ਾਹਬਾਜ ਸਿੰਘ ਨੇ ਹਾਕਮਾਂ ਨੂੰ ਕਿਹਾ, ਕਿ ਜਿਸ ਤਰ੍ਹਾਂ ਤੁਹਾਨੂੰ ਆਪਣਾ ਧਰਮ ਪਿਆਰਾ ਹੈ, ਉਸੇ ਤਰ੍ਹਾਂ ਸਾਨੂੰ ਵੀ ਆਪਣਾ ਧਰਮ ਪਿਆਰਾ ਹੈ। ਮੌਤ ਦਾ ਸਾਨੂੰ ਕੋਈ ਡਰ ਨਹੀਂ ਮੌਤ ਨੇ ਤਾਂ ਆਉਣਾ ਹੀ ਆਉਣਾ ਹੈ ਧਰਮ ਤਬਦੀਲ ਕਰਨ ਨਾਲ ਵੀ ਮੌਤ ਨੇ ਤਾਂ ਟਲ ਨਹੀਂ ਜਾਣਾ ਤਾਂ ਫੇਰ ਆਪਣੀ ਜ਼ਮੀਰ ਨੂੰ ਮਾਰ ਕੇ ਜੀਣਾ ਕਿਸ ਕੰਮ। ਗਿਆਨੀ ਗਿਆਨ ਸਿੰਘ ਜੀ ਪੰਥ ਪ੍ਰਕਾਸ਼ ਵਿਚ ਲਿਖਦੇ ਹਨ ਕਿ:

*ਤੁਰਕ ਭਏ ਜੇ ਮਰੈਨ ਕਬਹੀ ਤੌ ਹਮ ਤੁਰਕ ਬਨੈਹੈਂ।*<br>
*ਮੌਤ ਰਹੇ ਜੇ ਤਹਿ ਭੀ ਸਿਰ ਪਰ ਤੋ ਕਯੋਂ ਧਰਮ ਤਜੈਹੈਂ।*

ਤਵਾਰੀਖ ਗੁਰੂ ਖਾਲਸਾ ਦੇ ਕਰਤਾ ਗਿਆਨੀ ਗਿਆਨ ਸਿੰਘ ਜੀ ਲਿਖਦੇ ਹਨ ਕਿ ਭਾਈ ਸੁਬੇਗ ਸਿੰਘ ਜੀ ਤੇ ਭਾਈ ਸ਼ਾਹਬਾਜ ਸਿੰਘ ਨੂੰ ਚਰਖੜੀਆਂ 'ਤੇ ਚੜ੍ਹਾਉਣ ਤੋਂ ਪਹਿਲਾਂ ਅੰਤਾਂ ਦੇ ਤਸੀਹੇ ਦਿੱਤੇ ਗਏ। ਉਨ੍ਹਾਂ ਨੂੰ ਨੰਗਾ ਕਰ ਕੇ ਪੁੱਠਾ ਲਟਕਾਇਆ ਗਿਆ। ਕੋੜੇ ਮਾਰੇ ਗਏ ਅਤੇ ਹੋਰ ਕਈ ਤਰ੍ਹਾਂ ਦੇ ਕਸ਼ਟ ਦਿੱਤੇ ਗਏ।

ਯਹੀਆ ਖ਼ਾਂ ਨੇ ਇਨ੍ਹਾਂ ਨੂੰ ਚਰਖੜੀ ਤੇ ਚਾੜ੍ਹ ਕੇ ਸ਼ਹੀਦ ਕਰਨ ਦਾ ਫੁਰਮਾਨ ਕਾਜ਼ੀ ਰਾਹੀਂ ਜਾਰੀ ਕਰਵਾ ਦਿੱਤਾ। ਭਾਈ ਸੁਬੇਗ ਸਿੰਘ ਜੀ 'ਤੇ ਕੋਈ ਸਖਤੀ ਨਾ ਚਲਦੀ ਦੇਖ ਕੇ ਨਵਾਬ ਨੇ ਭਾਈ ਸੁਬੇਗ ਸਿੰਘ ਨੂੰ ਚਰਖੜੀ ਤੋਂ ਉਤਾਰ ਕੇ ਉਸ ਦੇ ਨੌਜਵਾਨ

ਸਪੁੱਤਰ ਭਾਈ ਸ਼ਾਹਬਾਜ ਸਿੰਘ ਨੂੰ ਪਹਿਲਾਂ ਚਰਖੜੀ 'ਤੇ ਚਾੜ ਕੇ ਤਸੀਹੇ ਦੇਣ ਦਾ ਹੁਕਮ ਦਿੱਤਾ। ਭਾਈ ਰਤਨ ਸਿੰਘ (ਭੰਗੂ) ਅਨੁਸਾਰ:

*ਤਬ ਨਵਾਬ ਐਸੇ ਕਹਯੋ, ਯਾ ਕੋ ਲੇਹੁ ਉਤਾਰ।*
*ਯਾਕੇ ਬੇਟੇ ਕੋ ਟੰਗਯੋ, ਯਾਹੂ ਕੋ ਜੁ ਦਿਖਾਰ॥੧੬॥*

ਜਲਾਦਾਂ ਨੇ ਭਾਈ ਸੁਬੇਗ ਸਿੰਘ ਦੀਆਂ ਅੱਖਾਂ ਦੇ ਸਾਹਮਣੇ ਭਾਈ ਸ਼ਾਹਬਾਜ ਸਿੰਘ ਨੂੰ ਚਰਖੜੀ 'ਤੇ ਚਾੜ੍ਹ ਕੇ ਘੁਮਾਇਆ। ਇਨ੍ਹਾਂ ਦੋਹਾਂ ਗੁਰਸਿੱਖਾਂ ਨੇ ਅਕਾਲ ਪੁਰਖ ਦੇ ਭਾਣੇ ਅੰਦਰ ਸਿਮਰਨ ਕਰਦਿਆਂ ਸਾਰੇ ਤਸੀਹੇ ਝੱਲੇ। ਸ੍ਰੀ ਗੁਰ ਪੰਥ ਪ੍ਰਕਾਸ਼ ਵਿਚ ਜ਼ਿਕਰ ਹੈ ਕਿ:

*ਉਚੇ ਚਾੜ੍ਹ ਫਿਰ ਬਹੁਤ ਘੁਮਾਯਾ, ਵਾਹਿਗੁਰੂ ਤਿਨ ਨਾਂਹਿ ਭੁਲਾਯਾ।*
*ਜਯੋਂ ਜਯੋਂ ਮੁਖ ਤੇ ਗੁਰੂ ਉਚਾਰੇ, ਅਕਾਲ ਅਕਾਲ ਕਰ ਊਚ ਪੁਕਾਰੇ॥੧੪॥*

ਚਰਖੜੀ ਦੀ ਦੋ ਵਾਰ ਦੀ ਮਾਰ ਨਾਲ ਉਨ੍ਹਾਂ ਦਾ ਸਾਰਾ ਸਰੀਰ ਜ਼ਖ਼ਮੀ ਹੋ ਗਿਆ ਸੀ। ਉਨ੍ਹਾਂ ਦਾ ਮਾਸ ਜ਼ੰਬੂਰਾਂ ਨਾਲ ਤੋੜਿਆ ਗਿਆ। ਅਜਿਹੇ ਦਰਦਨਾਕ ਤਸੀਹਿਆਂ ਨੂੰ ਦੇਖ ਕੇ ਹਰ ਇਕ ਨੇ ਮੂੰਹ ਵਿਚ ਉਂਗਲ ਪਾਈ ਹੋਈ ਸੀ। ਜਲਾਦ ਤਸੀਹੇ ਦੇ-ਦੇ ਕੇ ਥੱਕ ਚੁੱਕੇ ਸਨ। ਹਾਰ ਕੇ ਭਾਈ ਸ਼ਾਹਬਾਜ ਸਿੰਘ ਨੂੰ ਬੰਦੀ-ਖਾਨੇ ਵਿਚ ਭੇਜ ਦਿੱਤਾ ਗਿਆ।

ਇਕ ਨਵੀਂ ਚਾਲ ਰਾਹੀਂ ਦੋਵੇਂ ਪਿਉ-ਪੁੱਤਰਾਂ ਨੂੰ ਇਕ ਦੂਜੇ ਨਾਲੋਂ ਵੱਖ-ਵੱਖ ਕਰ ਕੇ ਇਹ ਅਫਵਾਹਾਂ ਉਡਾਈਆ ਗਈਆਂ ਕਿ ਉਨ੍ਹਾਂ ਨੇ ਤਾਂ ਇਸਲਾਮ ਕਬੂਲ ਕਰ ਲਿਆ ਹੈ। ਭਾਈ ਸ਼ਾਹਬਾਜ ਸਿੰਘ ਨੂੰ ਕਿਹਾ ਗਿਆ, ਕਿ ਤੂੰ ਅੱਜੇ ਬੱਚਾ ਹੈ। ਤੇਰੀ ਉਮਰ ਦੁਨੀਆਂ ਦੇਖਣ ਦੀ ਹੈ। ਤੇਰੇ ਪਿਤਾ ਨੇ ਤਾਂ ਆਪਣੀ ਉਮਰ ਹੰਡਾ ਲਈ ਹੈ, ਤੂੰ ਸਿਆਣਾ ਤੇ ਫ਼ਾਰਸੀ ਪੜਿਆ ਹੋਇਆ ਹੈ, ਇਸ ਲਈ ਤੈਨੂੰ ਹਠ ਛੱਡ ਕੇ ਇਸਲਾਮ ਕਬੂਲ ਕਰ ਲੈਣਾ ਚਾਹੀਦਾ ਹੈ। ਪੰਥ ਪ੍ਰਕਾਸ਼ ਵਿਚ ਜ਼ਿਕਰ ਕੀਤਾ ਗਿਆ ਹੈ ਕਿ:

*ਦੀਨ ਮੁਹੰਮਦੀ ਕਰ ਕਬੂਲ ਤੂੰ ਸਰਦਾਰੀ ਬਡ ਪਾਹੈਂ।*
*ਤੂੰਤੋ ਪਢਯੋ ਫਾਰਸੀ ਅਰਬੀ ਬੁੱਧੀਵਾਨ ਦਿਸੈਹੈਂ।*
*ਅਭਿ ਨਵੇਸ ਕਾਲੇਸ ਏਹੁ ਹਠ ਛੋਡ ਕਯੋਨ ਸੁਖ ਲੈਹੈਂ।*
*ਖਾਇ ਪੈਨ ਲਿਯ ਪਿਦਰ ਤੁਮਾਰੇ ਬੂਢਾ ਮਰਨੋਂ ਚੈਹੈਂ।*
*ਖਾਂਣ ਪੀਣ ਦੀ ਉਮਰ ਤੁਮਾਰੀ ਤੂੰ ਕਯੋਂ ਜਿੰਦੜੀ ਦੈਹੈਂ।*
*ਮਜਬ ਧਰਮ ਪਰ ਮੂਰਖ ਮਰਹੈਂ ਚਤ੍ਰਨ ਮਰਤੇ ਕੋਹੈ।*

ਭਾਈ ਸੁਬੇਗ ਸਿੰਘ 'ਤੇ ਜ਼ੋਰ ਪਾਇਆ ਗਿਆ ਕਿ ਇਸਲਾਮ ਕਬੂਲ ਕਰ ਕੇ ਦੁਨੀਆਂ ਵਿਚ ਆਪਣੀ ਜੜ੍ਹ ਬਣਾਈ ਰੱਖੇ। ਇਕਲੌਤੇ ਪੁੱਤਰ ਦੇ ਸ਼ਹੀਦ ਹੋ ਜਾਣ ਤੋਂ ਬਾਅਦ ਦੁਨੀਆਂ ਵਿਚ ਉਨ੍ਹਾਂ ਦੇ ਪਿੱਛੇ ਕੋਈ ਨਾਂ ਲੈਣ ਵਾਲਾ ਵੀ ਨਹੀਂ ਬਚੇਗਾ। ਭਾਈ ਸੁਬੇਗ ਸਿੰਘ ਨੇ ਧਰਮ ਗਵਾ ਕੇ ਮਰ-ਮਰ ਕੇ ਜੀਉਂਦੇ ਰਹਿਣ ਨਾਲੋਂ ਅਣਖ ਨਾਲ ਧਰਮ

'ਤੇ ਦ੍ਰਿੜ੍ਹ ਰਹਿੰਦੇ ਹੋਏ ਮਰਨ ਨੂੰ ਤਰਜੀਹ ਦਿੱਤੀ। ਸ੍ਰੀ ਗੁਰ ਪੰਥ ਪ੍ਰਕਾਸ਼ ਵਿਚ ਦੱਸਿਆ ਗਿਆ ਹੈ ਕਿ:

*ਸਿੱਖਨ ਕਾਜ ਸੁ ਗੁਰੂ ਹਮਾਰੇ, ਸੀਸ ਦੀਓ ਨਿਜ ਸਨ ਪਰਵਾਰੈ॥੨੭॥*
*ਚਾਰੇ ਪੁਤਰ ਜਾਨ ਕੁਹਾਏ, ਸੋ ਚੰਡੀ ਕੀ ਭੇਂਟ ਕਰਾਏ।*
*ਹਮ ਕਾਰਨ ਗੁਰ ਕੁਲਹਿ ਗਵਾਈ, ਹਮ ਕੁਲ ਰਾਖੈਂ ਕੌਣ ਬਡਾਈ॥੨੮॥*

ਅਰਥਾਤ ਗੁਰੂ ਸਾਹਿਬਾਨ ਨੇ ਸਾਡੇ ਲਈ ਚਾਰੇ ਪੁੱਤਰ ਕੁਰਬਾਨ ਕਰ ਦਿੱਤੇ, ਸਰਬੰਸ ਵਾਰ ਦਿੱਤਾ। ਮੈਂ ਆਪਣੀ ਕੁਲ ਰੱਖਾਂ; ਇਹ ਕਿਹੜੀ ਕੁਲ ਦੀ ਵਡਿਆਈ ਹੈ? ਭਾਈ ਸੁਬੇਗ ਸਿੰਘ ਦਾ ਉੱਤਰ ਸੁਣ ਕੇ ਤਸੀਹਿਆਂ ਦਾ ਦੌਰ ਫੇਰ ਤੋਂ ਸ਼ੁਰੂ ਹੋ ਗਿਆ। ਬੁਰੀ ਤਰ੍ਹਾਂ ਮਾਰ-ਕੁੱਟ ਕੀਤੀ ਗਈ। ਦੋਵਾਂ ਪਿਉ-ਪੁੱਤਰਾਂ ਨੂੰ ਇਕੱਠਿਆਂ ਬੰਨ ਕੇ ਚਰਖੜੀ 'ਤੇ ਚਾੜ੍ਹ ਕੇ ਘੁਮਾਇਆ ਗਿਆ। ਦੋਹਾਂ ਨੂੰ ਆਖਰੀ ਦਮ ਤਕ ਚਰਖੜੀ ਘੁੰਮਾਉਂਦੇ ਹੋਏ ਇਸਲਾਮ ਕਬੂਲ ਕਰਨ ਲਈ ਕਿਹਾ ਜਾਂਦਾ ਰਿਹਾ। ਪਰ ਇਹ ਦੋਵੇਂ ਪਿਉ-ਪੁੱਤਰ ਆਖਰੀ ਦਮ ਤਕ ਇਹੋ ਬੋਲਦੇ ਰਹੇ ਕਿ:

*ਸੁਬੇਗ ਸਿੰਘ ਤਬ ਕੁਰਨਸ਼ ਕਰੀ, ਧੰਨ ਚਰਖੜੀ ਧੰਨ ਯਹ ਘਰੀ॥੮॥*
*ਚਾੜ੍ਹ ਚਰਖੜੀ ਹਮੈਂ ਗਿਰਾਵੋ, ਸੋ ਅਬ ਹਮ ਕੋ ਢੀਲ ਨਾ ਲਾਵੋ।*
*ਹਮ ਤੋ ਗੁਰ ਕੇ ਸਿੱਖ ਸਦਾਵੈਂ, ਗੁਰ ਕੇ ਹੇਤ ਪ੍ਰਾਣ ਭਲ ਜਾਵੈਂ॥੯॥*

*(ਸ੍ਰੀ ਗੁਰ ਪੰਥ ਪ੍ਰਕਾਸ਼)*

ਇਹ ਘਟਨਾ ਸੰਨ ੧੭੪੫ ਈ: ਦੀ ਹੈ ਜਦੋਂ ਦੋਵੇਂ ਪਿਉ-ਪੁੱਤਰਾਂ ਨੂੰ ਲਾਹੌਰ ਅੰਦਰ ਚਰਖੜੀਆਂ ਉੱਪਰ ਚੜ੍ਹਾ ਕੇ ਸ਼ਹੀਦ ਕਰ ਦਿੱਤਾ ਗਿਆ। ਭਾਈ ਸ਼ਾਹਬਾਜ ਸਿੰਘ ਦੀ ਉਮਰ ਉਸ ਸਮੇਂ ਕੇਵਲ ੧੮ ਸਾਲ ਦੀ ਸੀ। ਭਾਈ ਰਤਨ ਸਿੰਘ (ਭੰਗੂ) ਸ੍ਰੀ ਗੁਰ ਪੰਥ ਪ੍ਰਕਾਸ਼ ਵਿਚ ਲਿਖਦੇ ਹਨ:

*ਸੂਬੇਗ ਸਿੰਘ ਜੰਬਰ ਸੁਤ ਨਾਲ। ਚੜ੍ਹਦੈ ਚਰਖ ਜਿਨ ਜਪਯੋ ਅਕਾਲ।*
*ਧਨ ਧਨ ਵੈ ਜਿਨ ਸਿਦਕ ਨ ਹਾਰਾ। ਦੀਆ ਸੀਸ ਮੁਖ ਗੁਰੂ ਉਚਾਰਾ।*

## ਸ੍ਰੋਤ ਪੁਸਤਕਾਂ :

*੧. ਡਾ. ਰਤਨ ਸਿੰਘ ਜੱਗੀ, ਸਿੱਖ ਪੰਥ ਵਿਸ਼ਵ ਕੋਸ਼।*
*੨. ਸ. ਰਛਪਾਲ ਸਿੰਘ, ਪੰਜਾਬ ਕੋਸ਼, ਭਾਸ਼ਾ ਵਿਭਾਗ ਪੰਜਾਬ।*
*੩. ਗਿਆਨੀ ਗਿਆਨ ਸਿੰਘ, ਤਵਾਰੀਖ ਗੁਰੂ ਖਾਲਸਾ।*
*੪. ਪ੍ਰਿੰ. ਸਤਿਬੀਰ ਸਿੰਘ, ਅਠ੍ਹਾਰਵੀਂ ਸਦੀ ਦੀ ਬੀਰ ਪਰੰਪਰਾ ਦਾ ਵਿਕਾਸ।*
*੫. ਪ੍ਰਿੰ. ਤੇਜਾ ਸਿੰਘ, ਡਾ. ਗੰਡਾ ਸਿੰਘ, ਸਿੱਖ ਇਤਿਹਾਸ।*
*੬. ਭਾਈ ਰਤਨ ਸਿੰਘ (ਭੰਗੂ), ਸ੍ਰੀ ਗੁਰ ਪੰਥ ਪ੍ਰਕਾਸ਼।*
*੭. ਗਿਆਨੀ ਗਿਆਨ ਸਿੰਘ, ਪੰਥ ਪ੍ਰਕਾਸ਼।*
*੮. ਭਾਈ ਕਾਨ੍ਹ ਸਿੰਘ ਨਾਭਾ, ਮਹਾਨ ਕੋਸ਼।*

# ਮਹਾਂਬਲੀ ਸੂਰਬੀਰ ਸਾਹਿਬਜ਼ਾਦਾ ਅਜੀਤ ਸਿੰਘ ਜੀ

*-ਸ. ਰਣਧੀਰ ਸਿੰਘ**

ਧਰਮ ਰੱਖਿਅਕ ਹਿੰਦ ਦੀ ਚਾਦਰ, ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਘਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਦਸੰਬਰ ੧੬੬੬ ਈ: ਨੂੰ ਮਾਤਾ ਗੁਜਰੀ ਜੀ ਦੀ ਪਵਿੱਤਰ ਕੁੱਖ ਤੋਂ ਜਨਮ ਲਿਆ। ਅੱਗੋਂ ਆਪ ਜੀ ਦੇ ਘਰ ਚਾਰ ਸਾਹਿਬਜ਼ਾਦੇ ਬਾਬਾ ਅਜੀਤ ਸਿੰਘ ਜੀ, ਬਾਬਾ ਜੁਝਾਰ ਸਿੰਘ ਜੀ, ਬਾਬਾ ਜ਼ੋਰਾਵਰ ਸਿੰਘ ਜੀ ਅਤੇ ਬਾਬਾ ਫਤਹਿ ਸਿੰਘ ਜੀ ਦਾ ਜਨਮ ਹੋਇਆ।

ਨਾਹਨ ਰਿਆਸਤ ਦੇ ਰਾਜਾ ਮੇਦਨੀ ਪ੍ਰਕਾਸ਼ ਦੀ ਬੇਨਤੀ ਪ੍ਰਵਾਨ ਕਰ ਕੇ ਦਸਵੇਂ ਪਾਤਸ਼ਾਹ ਨਾਹਨ ਪੁੱਜੇ। ਜਮਨਾ ਦੇ ਕੰਢੇ ਗੁਰੂ ਜੀ ਨੇ ਇਕ ਇਤਿਹਾਸਿਕ ਕਿਲ੍ਹਾ ਸ੍ਰੀ ਪਾਉਂਟਾ ਸਾਹਿਬ ਉੱਘੇ ਕਾਰੀਗਰਾਂ ਤੋਂ ਤਿਆਰ ਕਰਵਾਇਆ। ਜਿਸ ਦੀ ਨੀਂਹ ਬਾਬਾ ਬੁੱਢਾ ਜੀ ਦੀ ਵੰਸ਼ ਦੇ ਪੰਜਵੇਂ ਅਧਿਕਾਰੀ ਬਾਬਾ ਗੁਰਬਖਸ਼ ਸਿੰਘ ਜੀ (ਭਾਈ ਰਾਮ ਕੁੰਵਰ) ਤੋਂ ਰਖਵਾਈ। ਇਸ ਮੌਕੇ ਦਸਮੇਸ਼ ਪਿਤਾ ਜੀ ਦੀ ਆਗਿਆ ਅਨੁਸਾਰ ਅਰਦਾਸ ਭਾਈ ਨੰਦ ਚੰਦ ਦੀਵਾਨ ਨੇ ਕੀਤੀ। ਇੱਥੇ ਰਹਿੰਦਿਆਂ ਹੀ ਦਸਮੇਸ਼ ਪਿਤਾ ਜੀ ਨੇ ੧੮ ਕਿਲੋਮੀਟਰ ਦੀ ਦੂਰੀ ’ਤੇ ਭੰਗਾਣੀ ਦੀ ਜੰਗ ਲੜੀ। ਗੁਰੂ ਜੀ ਦੀ ਜਿੱਤ ਹੋਈ। ਇਸ ਲੜਾਈ ਬਾਰੇ ਬਚਿਤ੍ਰ ਨਾਟਕ ਵਿਚ ਦਰਜ ਹੈ:

*ਭਈ ਜੀਤ ਮੇਰੀ॥ ਕ੍ਰਿਪਾ ਕਾਲ ਕੇਰੀ॥੩੪॥*
*ਰਣੰ ਜੀਤਿ ਆਏ॥ ਜਯੰ ਗੀਤ ਗਾਏ॥*

ਸਾਹਿਬਜ਼ਾਦਾ ਅਜੀਤ ਸਿੰਘ ਜੀ ਦਾ ਜਨਮ ਸ੍ਰੀ ਪਾਉਂਟਾ ਸਾਹਿਬ ਵਿਖੇ, ਪੰਥ ਮਾਤਾ ਸੁੰਦਰ ਕੌਰ (ਸੁੰਦਰੀ ਜੀ) ਦੀ ਪਾਵਨ ਕੁੱਖ ਤੋਂ ੧੭੪੩ ਬਿ. ਨੂੰ ਹੋਇਆ।

ਸ੍ਰੀ ਪਾਉਂਟਾ ਸਾਹਿਬ ਵਿਖੇ ਸਾਢੇ ਚਾਰ ਕੁ ਸਾਲ ਸਤਿਗੁਰੂ ਜੀ ਨੇ ਆਪਣੇ ਪਰਵਾਰ ਤੇ ਸਿੱਖ ਯੋਧਿਆਂ ਤੇ ੫੨ ਕਵੀ ਜਨਾਂ ਨਾਲ ਨਿਵਾਸ ਰੱਖਿਆ ਤੇ ਫੇਰ ਸ੍ਰੀ ਅਨੰਦਪੁਰ ਸਾਹਿਬ ਵਾਪਸ ਆ ਗਏ।

ਸ੍ਰੀ ਅਨੰਦਪੁਰ ਸਾਹਿਬ ਵਿਖੇ, ਸਾਹਿਬਜ਼ਾਦਾ ਅਜੀਤ ਸਿੰਘ ਜੀ ਨੂੰ ਆਪਣੇ ਪਰਵਾਰ ਦੀਆਂ ਮਹਾਨ ਗੌਰਵਮਈ ਪਰੰਪਰਾਵਾਂ ਅਨੁਸਾਰ ਗੁਰੂ ਪਿਤਾ ਜੀ ਦੇ ਨਕਸ਼ੇ ਕਦਮਾਂ ’ਤੇ ਚੱਲਦਿਆਂ ਬਚਪਨ ਤੋਂ ਹੀ ਗਿਆਨ ਅਤੇ ਆਤਮਿਕ ਬਲ ਦੀ ਮੁਢਲੀ ਸਿੱਖਿਆ ਦਿੱਤੀ ਗਈ। ਇਸ ਦੇ ਨਾਲ ਹੀ ਸਾਹਿਬਜ਼ਾਦਾ ਅਜੀਤ ਸਿੰਘ ਨੇ ਸਰੀਰਿਕ ਕਸਰਤਾਂ ਦੁਆਰਾ ਮਜ਼ਬੂਤੀ ਵੀ ਹਾਸਲ ਕੀਤੀ। ਦਸਵੇਂ ਪਾਤਸ਼ਾਹ ਜੀ ਆਪ ਫ਼ਾਰਸੀ, ਉਰਦੂ, ਸੰਸਕ੍ਰਿਤ, ਬ੍ਰਿਜ, ਗੁਰਮੁਖੀ ਭਾਸ਼ਾ ਦੇ ਮਹਾਨ ਗਿਆਤਾ ਸਨ। ਉਨ੍ਹਾਂ ਨੇ ਸਾਹਿਬਜ਼ਾਦਾ ਅਜੀਤ ਸਿੰਘ ਨੂੰ ਸ਼ਸਤਰ ਵਿੱਦਿਆ ਦੇ ਨਾਲ-ਨਾਲ ਧਰਮ ਅਤੇ

** ੧੧੭, ਸਤਿਨਾਮ ਨਗਰ, ਬਸਤੀ ਦਾਨਿਸ਼ਮੰਦਾਂ, ਜਲੰਧਰ। ਮੋ: ੯੯੧੫੮-੮੦੦੨੭*

ਸਾਰੀਆਂ ਪ੍ਰਚਲਿਤ ਭਾਸ਼ਾਵਾਂ ਸਬੰਧੀ ਵੀ ਸਿੱਖਿਆ ਦਿੱਤੀ। ਇਸ ਤੋਂ ਇਲਾਵਾ, ਦਸਮੇਸ਼ ਜੀ ਨੇ ਚਾਰੇ ਹੀ ਸਾਹਿਬਜ਼ਾਦਿਆਂ ਨੂੰ ਆਪਣੇ ਦਰਬਾਰ ਦੇ ਉੱਚ ਕੋਟੀ ਦੇ ਵਿਦਵਾਨਾਂ ਪਾਸੋਂ ਵੀ ਧਾਰਮਿਕ ਸਿੱਖਿਆ ਦਿਵਾਈ। ਮਾਤਾਵਾਂ ਨੇ ਵੀ ਸਿੱਖ ਗੁਰੂਆਂ ਦੀਆਂ ਕੁਰਬਾਨੀਆਂ ਸਿੱਖ ਧਰਮ, ਪਿਆਰ, ਸੰਤੋਖ, ਦਇਆ, ਤਿਆਗ ਤੇ ਕੁਰਬਾਨੀਆਂ ਬਾਰੇ ਸੁਣਾ ਕੇ ਗੁਰਬਾਣੀ ਕੰਠ ਕਰਵਾ ਕੇ ਉਨ੍ਹਾਂ ਨੂੰ ਦੂਰ-ਅੰਦੇਸ਼ੀ ਧਰਮੀ ਤੇ ਨਿਰਭੈ ਯੋਧਾ ਵਜੋਂ ਤਿਆਰ ਕੀਤਾ।

ਸਾਹਿਬਜ਼ਾਦਾ ਬਾਬਾ ਅਜੀਤ ਸਿੰਘ ਜੀ ਛੋਟੀ ਉਮਰ ਤੋਂ ਹੀ ਗੁਰੂ ਪਿਤਾ ਵਾਂਗ ਬੜੇ ਫੁਰਤੀਲੇ, ਸ਼ਸਤਰਾਂ ਦੇ ਧਨੀ, ਦਲੇਰ, ਮਹਾਂਯੋਧੇ ਅਦੁੱਤੀ ਮਹਾਂਬਲੀ ਸਨ। ਦਸਮੇਸ਼ ਪਿਤਾ ਜੀ ਨੇ ਪਹਿਲਾਂ ਜੂਨ ੧੬੯੦ ਈ: ਨੂੰ ਪਿੰਡ ਨੂਹ ਦੇ ਰੰਘੜਾਂ ਨੂੰ ਸੋਧਣ ਲਈ ਤੇ ਫੇਰ ਮਾਰਚ ੧੭੦੦ ਈ: ਵਿਚ ਪਹਾੜੀਆਂ ਤੇ ਮੁਗ਼ਲਾਂ ਵੱਲੋਂ ਸ੍ਰੀ ਅਨੰਦਪੁਰ ਸਾਹਿਬ ਉੱਤੇ ਫੌਜੀ ਹਮਲੇ ਹੋਣ 'ਤੇ ਮੁਕਾਬਲੇ ਲਈ ਸਾਹਿਬਜ਼ਾਦਾ ਅਜੀਤ ਸਿੰਘ ਨੂੰ ਭੇਜਿਆ। ਕਵੀ ਸੈਨਾਪਤਿ ਅਨੁਸਾਰ:

*ਗੋਬਿੰਦ ਸਿੰਘ ਤਾਹੀ ਸਮੈ ਲੀਨੋ 'ਸਿੰਘ' ਬੁਲਾਇ॥*
*ਦੀਓ ਖੜਗ ਕਰ ਤਾਸ ਕੇ, ਦੂਤਨ ਦੇਉ ਸਜਾਇ॥੧੭॥੩੧੪॥*
*ਤਬ ਹੀ ਬਚਨ ਪਾਇ, ਚੜ੍ਹਿਓ ਨਗਾਰਾ ਬਜਾਇ*
*ਸੁਆਰ ਭਯੋ ਜੀਤ ਸਿੰਘ, ਜੁਧ ਕੇ ਕਰਨ ਕੋ॥* *(ਸ੍ਰੀ ਗੁਰ ਸੋਭਾ)*

ਇਸ ਜੰਗ ਵਿਚ ਸਾਹਿਬਜ਼ਾਦਾ ਅਜੀਤ ਸਿੰਘ ਜੀ ਨੇ ਫਤਿਹ ਪਾਈ। ਕਵੀ ਸੈਨਾਪਤਿ ਲਿਖਦੇ ਹਨ:

*ਰਾਜਨ ਕੀ ਸੁਧਿ ਬੁਧਿ ਗਈ, ਭਯੋ ਜੁੱਧ ਜਬ ਜੋਰ।*
*ਲਰਤ 'ਸਿੰਘ ਰਣਜੀਤ' ਤਹ ਫਉਜ ਦਈ ਸਭ ਮੋਰ॥੩੨੮॥* *(ਉਹੀ)*

ਦਸਮੇਸ਼ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸ੍ਰੀ ਅਨੰਦਪੁਰ ਸਾਹਿਬ ਤੋਂ ਸਾਹਿਬਜ਼ਾਦਾ ਅਜੀਤ ਸਿੰਘ ਨਾਲ ਕੁਝ ਕੁ ਸਿੰਘਾਂ ਨੂੰ ਭੇਜ ਕੇ ੧੬੯੬ ਈ: ਨੂੰ ਪਿੰਡ ਬਜਰੂੜ ਦੇ ਰੰਘੜਾਂ ਤੇ ਗੁੱਜਰਾਂ ਨੂੰ ਸੋਧਣ ਲਈ ਭੇਜਿਆ। ਇਹ ਰੰਘੜ-ਗੁੱਜਰ ਸ੍ਰੀ ਅਨੰਦਪੁਰ ਸਾਹਿਬ ਦੇ ਦਰਸ਼ਨਾਂ ਨੂੰ ਆਉਣ ਵਾਲੇ ਸ਼ਰਧਾਲੂਆਂ ਨੂੰ ਤੰਗ ਕਰਦੇ ਸਨ। ਉਨ੍ਹਾਂ ਕੋਲੋਂ ਨਗਦੀ ਅਤੇ ਸਮਾਨ ਖੋਹ ਲੈਂਦੇ ਤੇ ਕਈਆਂ ਨੂੰ ਜ਼ਖ਼ਮੀ ਕਰ ਦਿੰਦੇ ਸਨ। ਇਹ ਪਿੰਡ ਨੂਰਪੁਰ ਬੇਦੀ ਤੋਂ ਰੋਪੜ ਰੋਡ ਤੋਂ ੧੧ ਕਿਲੋਮੀਟਰ ਦੂਰੀ 'ਤੇ ਹੈ। ੧੯੬੦ ਈ: ਤੋਂ ਮਗਰੋਂ ਇਸ ਨਗਰ ਵਿਚ ਦਸਵੇਂ ਪਾਤਸ਼ਾਹ ਜੀ ਦੀ ਯਾਦ ਵਿਚ ਨਿੱਕੀਆਂ ਇੱਟਾਂ ਦਾ ਗੁਰਦੁਆਰਾ ਬਣਾਇਆ ਗਿਆ।

ਸ੍ਰੀ ਅਨੰਦਪੁਰ ਸਾਹਿਬ ਵਿਖੇ ਦਸਮੇਸ਼ ਜੀ ਦੇ ਚਰਨਾਂ ਵਿਚ ਇਕ ਦੇਵਦਾਸ (ਦੇਵਕੀ ਦਾਸ) ਨਾਮਕ ਪੰਡਤ ਰੋਂਦਾ-ਕੁਰਲਾਉਂਦਾ ਹਾਜ਼ਰ ਹੋਇਆ। ਉਸ ਨੇ ਦੱਸਿਆ ਕਿ ਮੈਂ ਜੇਜੋਂ ਪਿੰਡ ਦਾ ਰਹਿਣ ਵਾਲਾ, ਆਪਣੀ ਨਵ-ਵਿਆਹੁਤਾ ਪਤਨੀ ਹਰੀ ਦੇਵੀ ਨੂੰ ਪਿੰਡ ਬਜਵਾੜੇ ਤੋਂ ਲੈ ਕੇ ਆ ਰਿਹਾ ਸੀ, ਜਿਸ ਸਮੇਂ ਚੱਬੇਵਾਲ ਦੇ ਨਜ਼ਦੀਕ ਬੱਸੀ ਕਲਾਂ ਪਹੁੰਚਿਆ ਤਾਂ ਉੱਥੋਂ ਦੇ ਪਠਾਣ ਜਾਬਰ ਖ਼ਾਂ ਨੇ ਧੱਕੇ ਨਾਲ ਖੋਹ ਕੇ ਆਪਣੇ ਮਹੱਲਾਂ

ਵਿਚ ਲੈ ਗਿਆ। ਜਿਸ ਸਮੇਂ ਇਹ ਪੰਡਤ ਬੇਨਤੀ ਕਰ ਕੇ ਦੁੱਖਾਂ ਭਰੀ ਵਾਰਤਾ ਸੁਣਾ ਰਿਹਾ ਸੀ ਉਸ ਸਮੇਂ ਆਪ ਜੀ ਪਾਸ ਭਾਈ ਜੀਵਨ ਸਿੰਘ ਕੋਲ ਖਲੋਤੇ ਸਨ। ਭਾਈ ਸਾਹਿਬ ਜੀ ਨੇ, ਕਲਗੀਧਰ ਜੀ ਨੂੰ ਇਉਂ ਬੇਨਤੀ ਕੀਤੀ:

*ਅਬ ਬਿਲੰਬ ਨਾ ਕੀਜੀਏ, ਨੰਦਪੁਰੀ ਕੇ ਰਾਇ॥*
*ਆਇਸ ਮੋਕਉ ਦੀਜੀਏ, ਹਨੋ ਤੁਰਕ ਕੋ ਜਾਇ॥* *(ਸ੍ਰੀ ਗੁਰ ਕਥਾ, ਸਫ਼ਾ ੯੮)*

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਦਰਦਨਾਕ ਵਿਥਿਆ ਸੁਣ ਕੇ ਸਾਹਿਬਜ਼ਾਦਾ ਅਜੀਤ ਸਿੰਘ ਜੀ ਨੂੰ ਸੌ ਸਿੰਘਾਂ ਦੇ ਜਥੇ ਨਾਲ ਜਿਸ ਵਿਚ, ਭਾਈ ਉਦੈ ਸਿੰਘ, ਭਾਈ ਆਲਮ ਸਿੰਘ, ਭਾਈ ਜੀਵਨ ਸਿੰਘ, ਭਾਈ ਸੰਗਤ ਸਿੰਘ, ਭਾਈ ਧੀਰ ਸਿੰਘ, ਭਾਈ ਲੱਧਾ ਸਿੰਘ, ਭਾਈ ਈਸ਼ਰ ਸਿੰਘ, ਭਾਈ ਲਾਲ ਸਿੰਘ, ਭਾਈ ਅਨੰਦ ਸਿੰਘ, ਭਾਈ ਦੇਵਾ ਸਿੰਘ, ਭਾਈ ਮਦਨ ਸਿੰਘ, ਭਾਈ ਮੁਹਰ ਸਿੰਘ ਆਦਿ ਸਨ। ਇਹ ਸਾਰੇ ਸਿੰਘ ਸਾਹਿਬਜ਼ਾਦਾ ਅਜੀਤ ਸਿੰਘ ਦੀ ਕਮਾਨ ਹੇਠ ਬੱਸੀ ਕਲਾਂ ਪਹੁੰਚ ਕੇ ਜਾਬਰ ਖ਼ਾਂ ਦੇ ਮਹੱਲਾਂ 'ਚ ਦਾਖਲ ਹੋ ਗਏ ਤੇ ਜਾਬਰ ਖ਼ਾਂ 'ਤੇ ਹਮਲਾ ਕਰ ਕੇ ਪੰਡਤ ਦੀ ਪਤਨੀ ਨੂੰ ਛੁਡਾ ਲਿਆ। ਜਾਬਰ ਖ਼ਾਂ ਦੀਆਂ ਮੁਸ਼ਕਾਂ ਬੰਨ੍ਹ ਕੇ ਉਸ ਨੂੰ ਦਸਮੇਸ਼ ਜੀ ਅੱਗੇ ਪੇਸ਼ ਕੀਤਾ। ਸਾਹਿਬਜ਼ਾਦਾ ਅਜੀਤ ਸਿੰਘ ਜੀ ਦੀ ਇਸ ਬਹਾਦਰੀ ਦੀ ਹਾਰਦਿਕ ਪ੍ਰਸੰਸਾ ਕੀਤੀ ਗਈ। ਜਾਬਰ ਖ਼ਾਂ ਨੂੰ ਧਰਤੀ ਵਿਚ ਗੱਡ ਕੇ ਤੀਰਾਂ ਨਾਲ ਕੀਤੇ ਦੀ ਸਜ਼ਾ ਦਿੱਤੀ ਗਈ। ਦੇਵਦਾਸ ਬ੍ਰਾਹਮਣ ਨੂੰ ਉਸ ਦੀ ਪਤਨੀ ਹਰੀ ਦੇਵੀ ਸਹਿਤ ਅਸ਼ੀਰਵਾਦ ਦੇ ਕੇ ਵਿਦਾ ਕੀਤਾ। ਭਾਈ ਸੰਤੋਖ ਸਿੰਘ ਇਸ ਘਟਨਾ ਨੂੰ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ ਵਿਚ ਇਉਂ ਸੰਕੇਤ ਕਰਦੇ ਹਨ:

*ਤੁਰਕ ਪਠਾਣ ਅਰਧ ਗਡਵਾਯੋ। ਤੀਰਨ ਸੋਂ, ਤਿਸ ਕੋ ਮਰਵਾਯੋ।*

ਸਾਹਿਬਜ਼ਾਦਾ ਅਜੀਤ ਸਿੰਘ ਜੀ ਨੇ ਹੁਸੈਨੀ ਦੀ ਜੰਗ, ਬਜਰੂੜ ਦੀ ਜੰਗ, ਬਿਲਾਸਪੁਰ ਦੀ ਜੰਗ, ਸ੍ਰੀ ਅਨੰਦਪੁਰ ਸਾਹਿਬ ਦੇ ਲਾਗੇ ਦੀ ਜੰਗ, ਲੋਹਗੜ੍ਹ ਦੀ ਜੰਗ, ਬੰਸਾਲੀ ਦੀ ਜੰਗ, ਕਲਮੋਟ ਦੀ ਜੰਗ, ਬੱਸੀ ਕਲਾਂ ਦੀ ਜੰਗ, ਸ੍ਰੀ ਅਨੰਦਪੁਰ ਸਾਹਿਬ ਦੀ ਜੰਗ, ਸਰਸਾ ਦੀ ਜੰਗ ਅਤੇ ਚਮਕੌਰ ਸਾਹਿਬ ਦੀ ਜੰਗ ਵਿਚ ਬਹਾਦਰੀ ਦੇ ਜੌਹਰ ਦਿਖਾਏ। ੧੭੦੪ ਈ: ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸ੍ਰੀ ਅਨੰਦਪੁਰ ਸਾਹਿਬ ਨੂੰ ਛੱਡਿਆ। ਸਰਸਾ ਦੇ ਕੰਢੇ ਪਰਵਾਰ ਵਿਛੋੜਾ ਹੋ ਗਿਆ। ਸਤਿਗੁਰੂ ਜੀ ਰੋਪੜ ਤੋਂ ਹੁੰਦੇ ਹੋਏ ਚਮਕੌਰ ਸਾਹਿਬ ਜੀ ਦੀ ਗੜ੍ਹੀ ਵਿਚ ਪਹੁੰਚ ਗਏ। ਆਪ ਜੀ ਨਾਲ ਸਾਹਿਬਜ਼ਾਦਾ ਅਜੀਤ ਸਿੰਘ ਜੀ, ਸਾਹਿਬਜ਼ਾਦਾ ਜੁਝਾਰ ਸਿੰਘ ਜੀ, ਪੰਜ ਪਿਆਰੇ ਤੇ ਚਾਲੀ ਦੇ ਲੱਗਭਗ ਸਿੰਘ ਸਨ। ਮੁਗ਼ਲਾਂ ਦੀ ਦਸ ਲੱਖ ਫੌਜ ਸੀ। ਗੜ੍ਹੀ ਵਿਚ ਅਨੋਖਾ ਯੁੱਧ ਅਰੰਭ ਹੋ ਗਿਆ। ਕਲਗੀਧਰ ਜੀ ਦੇ ਹੁਕਮ ਨਾਲ:

*ਹੇ ਸੁਤ, ਤੁਮ ਹਮ ਕੋ ਹੋ ਪਿਆਰੇ। ਤੁਰਕ ਨਾਸ ਹਿਤ, ਤੁਮ ਤਨ ਧਾਰੇ।*
*ਜੇ ਅਪਨੇ ਸਿਰ, ਰਨ ਮੇਂ ਲਾਗੇ। ਤਾ ਕਰ, ਨਾਸ ਮਲੇਛ, ਸੁਭਾਗੇ।*

ਬਾਬਾ ਅਜੀਤ ਸਿੰਘ ਜੀ ਚਾਅ ਨਾਲ ਜੰਗ ਵਿਚ ਕੁੱਦੇ, ਜ਼ਾਲਮਾਂ ਦੀਆਂ ਕਤਾਰਾਂ ਵੱਲ ਵਧਦੇ ਵੰਗਾਰਦੇ, ਵਿੰਨ੍ਹਦੇ, ਜੈਕਾਰੇ ਛੱਡਦੇ, ਲੜਦਿਆਂ-ਲੜਦਿਆਂ ਬਹਾਦਰੀ ਦੇ

ਜੌਹਰ ਦਿਖਾਏ। ਬਾਬਾ ਅਜੀਤ ਸਿੰਘ ਨੂੰ ਇਕ ਮੁਗ਼ਲ ਸਿਪਾਹੀ ਨੇ ਕੱਸ ਕੇ ਨੇਜ਼ਾ ਮਾਰਿਆ। ਆਪ ਜੀ ਦਾ ਘੋੜਾ ਜ਼ਖ਼ਮੀ ਹੋ ਗਿਆ। ਬਾਬਾ ਜੀ ਨੇ ਪੈਦਲ ਹੀ ਜੰਗ ਜਾਰੀ ਰੱਖੀ। ਮੁਗ਼ਲ ਸਿਪਾਹੀਆਂ ਨੇ ਬਾਬਾ ਅਜੀਤ ਸਿੰਘ 'ਤੇ ਹਮਲਾ ਕਰ ਕੇ, ਸ਼ਹੀਦ ਕਰ ਦਿੱਤਾ। ਉਸ ਸਮੇਂ ਦਸਮੇਸ਼ ਪਿਤਾ ਨੇ ਸਾਹਿਬਜ਼ਾਦਿਆਂ ਦੀ ਸ਼ਹਾਦਤ ਅੱਖੀਂ ਡਿੱਠੀ।

*ਸ਼ੁਕਰ ਅਕਾਲ ਪੁਰਖ ਕਾ ਕੀਤਾ, ਤਬ ਉਠਾ ਕੇ ਸਰ।*
*ਔਰ ਅਰਜ਼ ਕੀ, ਕਿ ਬੰਦਾ ਪੈ, ਕ੍ਰਿਪਾ ਕੀ ਕਰ ਨਜ਼ਰ।*
*ਮੁਝ ਪਰ ਸੇ ਆਜ, ਤੇਰੀ ਅਮਾਨਤ ਅਦਾ ਹੂਈ।*
*ਬੇਟੇ ਕੀ ਜਾਂ ਧਰਮ ਕੀ ਖ਼ਾਤਰ, ਫ਼ਿਦਾ ਹੂਈ।*

*(ਜ਼ੌਹਿਰੇ ਤੇਗ ਬੰਦ ਨੰ. ੯੮, ਮਿਰਜ਼ਾ ਅੱਲਾ ਯਾਰ ਖਾਂ ਜੋਗੀ)*

■

# ਰੁੱਖ ਤੇ ਕੁੱਖ

*-ਸ. ਰਣਜੀਤ ਸਿੰਘ**

ਰੁੱਖ ਤੇ ਕੁੱਖ ਦੀ ਬੰਦਿਆ ਜੇ ਨਾ ਕਰੀ ਸੰਭਾਲ,
ਫਿਰ ਬਦਲੇ ਵਿਚ ਆਪ ਵੀ ਸੁੱਖ ਕਦੇ ਨਾ ਭਾਲ।
ਦੋਹਾਂ ਤਾਈਂ ਮੁਕਾਉਣ ਦੀ ਗੁੰਦੀ ਜਾਨੈਂ ਗੋਂਦ,
ਇਨ੍ਹਾਂ ਬਾਝੋਂ ਤੇਰੀ ਵੀ ਰਹਿ ਨਾ ਸਕਣੀ ਹੋਂਦ।
ਪੁੱਤਰ ਨਾਲੋਂ ਵਧ ਕੇ ਮੇਵਾ ਮਿੱਠਾ ਧੀ,
ਸਮਝ ਨਾ ਆਉਂਦੀ ਮੂਰਖਾ ਤੂੰ ਪਿਆ ਸੋਚੇਂ ਕੀ?
ਚਾਹੁੰਦਾ ਭਲਾ ਜੇ ਆਪਣਾ ਸੁੱਖ ਇਨ੍ਹਾਂ ਦੀ ਲੋਚ,
ਪਊ ਬਦਲਣੀ ਮੂਰਖਾ ਤੈਨੂੰ ਆਪਣੀ ਸੋਚ।
ਰੁੱਖਾਂ ਜਿਹੀ ਜੀਰਾਂਦ ਰੱਖ ਰੁੱਖ ਹੁੰਦੇ ਦਰਵੇਸ਼,
ਜੀਓ ਆਪ ਤੇ ਜਿਊਂਣ ਦਿਓ ਦਿੰਦੇ ਨੇ ਉਪਦੇਸ਼।
ਥੱਕੇ ਹਾਰੇ ਪੁਰਸ਼ ਨੂੰ ਰੁੱਖ ਦਿੰਦੇ ਨੇ ਛਾਂ,
ਕੁੱਖ ਨੇ ਵੀ ਤਾਂ ਜੱਗ ਨੂੰ ਦੇਣੀ ਸੋਹਣੀ ਮਾਂ।
ਰੁੱਖ ਤੇ ਕੁੱਖ ਮਨੁੱਖ ਲਈ ਦੋਵੇਂ ਨੇ ਵਰਦਾਨ,
ਸਭ ਕੁਝ ਤੂੰ ਹੈਂ ਜਾਣਦਾ ਫੇਰ ਕਰੇਂ ਨੁਕਸਾਨ।
ਜੇ ਕਰ ਅਜੇ ਨਾ ਸਮਝਿਆ ਕਰ ਬੈਠਾ ਕੁਝ ਦੇਰ,
ਪਾਣੀ ਪੁਲ ਥੀਂ ਲੰਘਿਆ ਮੁੜ ਨਾ ਆਉਂਦਾ ਫੇਰ।
ਜਿਹੜਾ ਆਪਣੀ ਭੁੱਲ 'ਤੇ ਨਹੀਂ ਕਰਦਾ ਅਫਸੋਸ,
ਰਹਿੰਦਾ ਹੈ ਇਤਿਹਾਸ ਨੂੰ ਉਸ ਬੰਦੇ ਨਾਲ ਰੋਸ।

** ਵਾਰਡ ਨੰ: ੨੩, ਨੇੜੇ ਖਾਲਸਾ ਸਕੂਲ, ਖੰਨਾ-੧੪੧੪੦੧ (ਲੁਧਿਆਣਾ)*

■

# ਇਕ ਅਦੁੱਤੀ ਸਿੱਖ ਜਰਨੈਲ ਸਰਦਾਰ ਬਘੇਲ ਸਿੰਘ

*-ਡਾ. (ਕਰਨਲ) ਦਲਵਿੰਦਰ ਸਿੰਘ**

ਸਰਦਾਰ ਬਘੇਲ ਸਿੰਘ ਸਿੱਖ ਇਤਿਹਾਸ ਦਾ ਉਹ ਪੰਨਾ ਹੈ ਜਿਸ ਨੇ ਬਾਬਾ ਬੰਦਾ ਸਿੰਘ ਬਹਾਦਰ ਪਿੱਛੋਂ ਮਿਸਲ ਕਾਲ ਦੇ ਸੰਘਰਸ਼ 'ਚ ਭਰਪੂਰ ਹਿੱਸਾ ਪਾਇਆ। ਉਨ੍ਹਾਂ ਨੇ ਸਿੱਖਾਂ ਦਾ ਪ੍ਰਭਾਵ ਅਵਧ, ਉਤਰਾਖੰਡ ਤੇ ਦਿੱਲੀ ਤਕ ਫੈਲਾਇਆ। ਜੇ ਦੁਆਬਾ, ਮਾਝਾ ਮਹਾਰਾਜਾ ਰਣਜੀਤ ਸਿੰਘ ਦੇ ਰਾਜ ਫੈਲਾਉਣ ਦੀ ਪਿੱਠ-ਭੂਮੀ ਬਣੇ, ਮਾਲਵਾ ਫੂਲਕੀਆਂ ਰਿਆਸਤਾਂ ਦੇ ਵਧਣ-ਫੁਲਣ ਦਾ ਮੈਦਾਨ ਬਣਿਆ ਤਾਂ ਹਰਿਆਣਾ ਸਰਦਾਰ ਬਘੇਲ ਸਿੰਘ ਦੇ ਪ੍ਰਭਾਵ ਵਧਾਉਣ ਦਾ ਧੁਰਾ ਰਿਹਾ। ਸਰਦਾਰ ਬਘੇਲ ਸਿੰਘ ਸਦਕਾ ਸਿੱਖਾਂ ਨੇ ੧੨ ਮਾਰਚ, ੧੭੮੩ ਨੂੰ ਲਾਲ ਕਿਲ੍ਹੇ 'ਤੇ ਖਾਲਸਾਈ ਨਿਸ਼ਾਨ ਸਾਹਿਬ ਜਾ ਫਹਿਰਾਇਆ। ਸਰਦਾਰ ਬਘੇਲ ਸਿੰਘ ਹੀ ਸੀ ਜਿਸ ਨੇ ਸਿੱਖਾਂ ਦਾ ਪ੍ਰਭਾਵ ਦਿੱਲੀ ਉੱਤੇ ਰਾਖਵਾਂ ਰੱਖਿਆ। ਦਿੱਲੀ ਦੀ ਚੁੰਗੀ ਉਗਰਾਹੁਣ ਦਾ ਹੱਕ ਉਸ ਨੂੰ ਸਾਰੀ ਉਮਰ ਮਿਲਿਆ ਰਿਹਾ। ਅਵਧ ਤੇ ਉਤਰਾਂਚਲ ਦੇ ਇਲਾਕਿਆਂ ਉੱਤੇ ਹਮਲੇ ਕਰ ਕੇ ਰਾਖੀ ਪ੍ਰਬੰਧ ਸਥਾਪਿਤ ਕਰਨ ਵਿਚ ਉਹ ਹੀ ਮੋਹਰੀ ਸੀ। ਮਰਾਠਿਆਂ ਨਾਲ ਦਿੱਲੀ ਦੇ ਰਾਜ ਪ੍ਰਬੰਧ ਬਾਰੇ ਸਿੱਖਾਂ ਨਾਲ ਸਮਝੌਤਾ ਹੋਇਆ ਤਾਂ ਇਹ ਸਰਦਾਰ ਬਘੇਲ ਸਿੰਘ ਹੀ ਸੀ ਜਿਸ ਨੇ ਸਿੱਖਾਂ ਵੱਲੋਂ ਰਾਜ ਦਰਬਾਰ 'ਤੇ ਮਰਾਠਿਆਂ ਨਾਲ ਤਿੰਨ ਧਿਰੀ ਸਮਝੌਤਾ ਕੀਤਾ। ਪਿੱਛੋਂ ਦਿੱਲੀ ਤੋਂ ਉੱਤਰ ਵੱਲ ਦਾ ਇਲਾਕਾ ਸਿੱਖਾਂ ਦੇ ਅਧੀਨ ਆ ਗਿਆ ਜਿਸ ਵਿਚ ਸਾਰਾ ਹਰਿਆਣਾ ਸ਼ਾਮਲ ਸੀ। ਇਸ ਇਲਾਕੇ ਦੇ ਪ੍ਰਬੰਧ ਉਦੋਂ ਤੋਂ ਲੈ ਕੇ ਅੰਗਰੇਜ਼ੀ ਰਾਜ ਹੋਣ ਤਕ ਸਰਦਾਰ ਬਘੇਲ ਸਿੰਘ ਤੇ ਉਸ ਦੇ ਪਰਵਾਰ ਕੋਲ ਰਿਹਾ। ਦਿੱਲੀ ਰਾਜ ਵਿਚ ਉਸ ਦਾ ਸਦਾ ਪ੍ਰਭਾਵ ਰਿਹਾ।

ਦਿੱਲੀ ਰਾਜ ਦੇ ਪ੍ਰਭਾਵ ਵੇਲੇ ਉਸ ਨੇ ਗੁਰਦੁਆਰਾ ਸੀਸ ਗੰਜ ਤੇ ਹੋਰ ਗੁਰਦੁਆਰਿਆਂ ਦੀ ਖੋਜ ਕੀਤੀ ਤੇ ਅਸਥਾਨ ਬਣਵਾਏ। ਸਿੱਖੀ ਖ਼ਾਤਰ ਸਰਦਾਰ ਬਘੇਲ ਸਿੰਘ ਦਾ ਇਹ ਇਕ ਸਦਾ ਯਾਦ ਰਹਿਣ ਵਾਲਾ ਯੋਗਦਾਨ ਹੈ। ਸਰਦਾਰ ਬਘੇਲ ਸਿੰਘ ਦਾ ਜਨਮ ਜ਼ਿਲ੍ਹਾ ਤਰਨਤਾਰਨ ਦੇ ਪਿੰਡ ਝਬਾਲ ਵਿਖੇ ਹੋਇਆ। ਹੋਸ਼ ਸੰਭਾਲੀ ਤੇ ਮੁੱਛ ਫੁੱਟ ਹੁੰਦਿਆਂ ਹੀ ਅੰਮ੍ਰਿਤ ਛਕਿਆ ਤੇ ਦਲ ਖਾਲਸਾ ਦਾ ਮੈਂਬਰ ਬਣ ਗਿਆ ਜੋ ਉਸ ਵੇਲੇ ਸਿੱਖ ਯੋਧਿਆਂ ਦੀ ਨੁਮਾਇੰਦਾ ਜਮਾਤ ਸੀ। ਜਦ ਮਿਸਲਾਂ ਬਣੀਆਂ ਤਾਂ ਉਹ ਕਰੋੜਸਿੰਘੀਆ ਮਿਸਲ ਵਿਚ ਸ਼ਾਮਲ ਹੋ ਗਿਆ ਜਿਸ ਦਾ ਸਿਰਕੱਢ ਜਥੇਦਾਰ ਕਰੋੜਾ ਸਿੰਘ ਸੀ।

ਉੱਚਾ ਲੰਮਾ ਸੁਡੌਲ, ਸੁੰਦਰ ਕੱਦ-ਕਾਠ, ਪੱਕਾ ਰੰਗ ਤੇ ਭੂਰੀਆਂ ਅੱਖਾਂ ਵਾਲਾ

---

**# ੧੯੨੫ ਬਸੰਤ ਐਵੇਨਿਊ, ਲੁਧਿਆਣਾ। ਮੋ: ੯੮੧੫੩-੬੬੭੨੬*

ਬਹਾਦਰ, ਹੌਂਸਲੇ ਵਾਲਾ, ਖੁੱਲ੍ਹੇ ਦਿਲ ਵਾਲਾ ਇਹ ਯੋਧਾ ਸਾਰੀ ਮਿਸਲ ਦੀ ਖਿੱਚ ਦਾ ਕਾਰਨ ਹੁੰਦਾ ਸੀ। ਘੋੜਸਵਾਰੀ ਕਰਦਾ, ਨਿਸ਼ਾਨੇ ਲਾਉਂਦਾ, ਤੇਗ ਚਲਾਉਂਦਾ, ਸਭ ਨੂੰ ਮਾਤ ਪਾ ਦਿੰਦਾ ਤੇ ਜਥੇਦਾਰ ਦੀ ਵਾਹ-ਵਾਹ ਖੱਟਦਾ। ਬਾਹਰੋਂ ਸਖ਼ਤ, ਅੰਦਰੋਂ ਨਰਮ, ਤੇਜ਼-ਤਰਾਰ ਦੂਰ ਦੀ ਸੂਝ ਵਾਲਾ ਦਿਮਾਗ, ਹਰ ਲੋੜਵੰਦ ਦੀ ਮਦਦ ਕਰਨ ਲਈ ਤਤਪਰ, ਮਿੱਠ ਬੋਲੜਾ ਤੇ ਆਦਰ ਦੇਣ ਵਾਲਾ ਇਹ ਯੋਧਾ ਸਭ ਤੋਂ ਇੱਜ਼ਤ ਖੱਟਦਾ। ਉਹ ਅਜਿਹਾ ਸਿੱਖ ਸੀ ਜੋ ਸਿੱਖੀ ਕਦਰਾਂ ਕੀਮਤਾਂ ਦਾ ਪੱਕਾ ਧਾਰਨੀ ਸੀ। ਉਸ ਉੱਤੇ ਹਰ ਕੋਈ ਭਰੋਸਾ ਕਰਦਾ ਕਿਉਂਕਿ ਅਗਲੇ ਦੇ ਭਰੋਸੇ ਨੂੰ ਕਾਇਮ ਰੱਖਣ ਲਈ ਉਹ ਆਪਣੀ ਜਾਨ ਤਕ ਲਾਉਣ ਲਈ ਤਿਆਰ ਹੁੰਦਾ।

ਸਾਰੇ ਧਰਮਾਂ ਦੇ ਲੋਕ ਉਸ ਕੋਲ ਮਦਦ ਲਈ ਪਹੁੰਚਦੇ। ਜਦ ਬੇਗ਼ਮ ਸਮਰੋ ਉੱਪਰ ਅਵਧ ਦੇ ਨਵਾਬ ਨੇ ਹਮਲਾ ਕੀਤਾ ਤਾਂ ਇਸ ਨੂੰ ਸਰਦਾਰ ਬਘੇਲ ਸਿੰਘ ਨੇ ਹੀ ਬਚਾਇਆ। ਇਸ ਦਾ ਸਿੱਕਾ ਮੰਨ ਕੇ ਬੇਗ਼ਮ ਸਮਰੋ ਨੇ ਇਸ ਨੂੰ ਧਰਮ ਭਰਾ ਬਣਾ ਲਿਆ ਤੇ ਨਵਾਬ ਅਵਧ ਨੇ ਸਿੱਖੀ ਧਾਰਨ ਕਰ ਲਈ। ਜਦ ਅੰਗਰੇਜ਼ ਥਾਮਸ ਨੇ ਜੀਂਦ ਉਪਰ ਹਮਲਾ ਕਰ ਕੇ ਆਪਣੇ ਆਪ ਨੂੰ ਮੁਸੀਬਤ ਵਿਚ ਫਸਿਆ ਸਮਝਿਆ ਤਾਂ ਉਸ ਨੇ ਵੀ ਬੁੱਢੇ ਜਰਨੈਲ ਸਰਦਾਰ ਬਘੇਲ ਸਿੰਘ ਅੱਗੇ ਮਦਦ ਲਈ ਵਾਸਤੇ ਪਾਏ ਜਿਸ ਦੀ ਸਰਦਾਰ ਬਘੇਲ ਸਿੰਘ ਨੇ ਮਦਦ ਕਰ ਕੇ ਜਿੱਤ ਦਿਵਾਈ।

ਜਦ ਭਰਤਪੁਰ ਦੇ ਰਾਜੇ ਨੇ ਸਰਦਾਰ ਕਰੋੜ ਸਿੰਘ ਅੱਗੇ ਗੁਜ਼ਾਰਿਸ਼ ਕੀਤੀ ਕਿ ਉਸ ਦੀ ਮਦਦ ਕੀਤੀ ਜਾਵੇ ਤਾਂ ਉਹ ਪੰਜ ਸੌ ਸਵਾਰ ਲੈ ਕੇ ਪਹੁੰਚਿਆ। ਰਾਹ ਵਿਚ ਇਕ ਛੋਟੇ ਯੁੱਧ ਵਿਚ ਜਥੇਦਾਰ ਕਰੋੜਾ ਸਿੰਘ ਦੇ ਗੋਲੀ ਲੱਗੀ। ਉਸ ਦੇ ਸ਼ਹੀਦ ਹੋਣ ਪਿੱਛੋਂ ਸਰਦਾਰ ਬਘੇਲ ਸਿੰਘ ਨੇ ਜੱਥੇ ਦੀ ਕਮਾਨ ਸੰਭਾਲ ਲਈ। ਸਰਦਾਰ ਬਘੇਲ ਸਿੰਘ ਦਾ ਭਰਵਾਂ ਜੁੱਸਾ, ਉੱਚਾ ਕੱਦ-ਕਾਠ, ਡੀਲ-ਡੌਲ ਵੇਖ ਘੁਮੇਰ ਦਾ ਰਾਜਾ ਡਰ ਗਿਆ ਤੇ ਸਰਦਾਰ ਬਘੇਲ ਸਿੰਘ ਨੂੰ ਸੈਨਾ ਵਾਪਿਸ ਲੈ ਜਾਣ ਲਈ ਬਿਨੈ ਕਰਨ ਲੱਗਾ। ਸਰਦਾਰ ਬਘੇਲ ਸਿੰਘ ਨੇ ਮੁਆਵਜਾ ਮੰਗਿਆ ਤਾਂ ਮਿੰਨਤਾਂ ਕਰਨ ਲੱਗਾ। ਸਰਦਾਰ ਬਘੇਲ ਸਿੰਘ ਪਿਘਲ ਗਿਆ ਤੇ ਮੁਆਵਜ਼ੇ ਦਾ ਕੁਝ ਕੁ ਹੀ ਹਿੱਸਾ ਵਸੂਲ ਕਰ ਉਸ ਦੀ ਆਉ-ਭਗਤ ਮਾਣ ਕੇ ਵਾਪਸ ਪਰਤਿਆ।

ਮੁੜਦੇ ਵਕਤ ਉਸ ਨੇ ਜਲੰਧਰ ਵਿਚਲੇ ਇਲਾਕੇ ਤੋਂ ਤੈਵਾਨ ਵਸੂਲਣਾ ਸ਼ੁਰੂ ਕੀਤਾ ਤਾਂ ਤਲਵਾਨ ਦੇ ਸਰਦਾਰ ਮੀਆਂ ਮਹਿਮੂਦ ਖਾਨ ਰਾਜਪੁਰ ਨੇ ਉਸ ਨੂੰ ਵਧੀਆ ਘੋੜਾ ਪੇਸ਼ ਕੀਤਾ ਜਿਸ ਦੀ ਸਵਾਰੀ ਸਰਦਾਰ ਬਘੇਲ ਸਿੰਘ ਲਈ ਮਨ ਭਾਉਂਦੀ ਹੋ ਗਈ। ਉਧਰੋਂ ਸਰਦਾਰ ਜੱਸਾ ਸਿੰਘ ਆਹਲੂਵਾਲੀਆ ਵੱਲੋਂ ਜਦ ਮੀਆਂ ਮਹਿਮੂਦ ਖਾਨ ਨੂੰ ਧਮਕੀ ਮਿਲੀ ਤਾਂ ਸਰਦਾਰ ਬਘੇਲ ਸਿੰਘ ਦੀ ਸਲਾਹ 'ਤੇ ਇੱਥੇ ਸਿੱਖਾਂ ਦਾ ਇਕ ਮਜ਼ਬੂਤ ਕਿਲ੍ਹਾ ਤੇ ਚੌਕੀ ਸਥਾਪਿਤ ਕਰ ਦਿੱਤੀ ਗਈ ਜਿਸ ਨਾਲ ਇਸ ਇਲਾਕੇ ਉੱਪਰ ਸਰਦਾਰ ਬਘੇਲ ਸਿੰਘ ਦਾ ਪੱਕਾ ਪ੍ਰਭਾਵ ਕਾਇਮ ਹੋ ਗਿਆ।

ਸਰਦਾਰ ਬਘੇਲ ਸਿੰਘ ਨੂੰ ਇਸ ਦੇ ਇਲਾਕੇ ਤੋਂ ਮਾਮਲਾ ਵੀ ਮਿਲਣ ਲੱਗ ਪਿਆ।

ਜਲੰਧਰ ਦੁਆਬ ਤਾਂ ਕਰੋੜਸਿੰਘੀਆ ਮਿਸਲ ਥੱਲੇ ਪਹਿਲਾਂ ਹੀ ਸੀ, ਜਿੱਥੋਂ ਇਕ ਲੱਖ ਸਾਲਾਨਾ ਤੈਵਾਨ ਮਿਲਦਾ ਸੀ। ਸਰਦਾਰ ਬਘੇਲ ਸਿੰਘ ਨੇ ਹੁਸ਼ਿਆਰਪੁਰ ਦੇ ਨੇੜੇ ਹਰਿਆਣਾ ਨੂੰ ਆਪਣਾ ਮੁੱਖ ਟਿਕਾਣਾ ਬਣਾ ਕੇ ਆਪਣੀ ਪਤਨੀ ਰੂਪ ਕੌਰ ਨੂੰ ਮੁੱਖ ਪ੍ਰਬੰਧਕ ਥਾਪ ਦਿੱਤਾ।

ਸੰਨ ੧੭੬੧ ਵਿਚ ਹੀ ਉਹ ਕਰਨਾਲ ਵੱਲ ਪਰਤਿਆ ਤੇ ਖੁਰਦੀਨ, ਖਨੌਰੀ, ਛਲੌਦੀ, ਜਮੈਤਗੜ੍ਹ ਆਦਿ ਦੇ ਇਲਾਕੇ ਜਿਨ੍ਹਾਂ ਦੀ ਸਾਲਾਨਾ ਆਮਦਨ ਤਿੰਨ ਲੱਖ ਸੀ, ਜਿੱਤ ਕੇ ਆਪਣੇ ਕਬਜ਼ੇ ਵਿਚ ਕਰ ਲਏ ਤੇ ਛਲੌਦੀ ਆਪਣੀ ਰਿਹਾਇਸ਼ ਰੱਖ ਲਈ। ਇਸ ਵੇਲੇ ਤਕ ਉਸ ਕੋਲ ੧੨,੦੦੦ ਘੋੜ ਸਵਾਰਾਂ ਤੋਂ ਇਲਾਵਾ ਬਹੁਤ ਵੱਡੀ ਪੈਦਲ ਫੌਜ ਸੀ। ਇਹ ਸਾਰਾ ਇਲਾਕਾ ਉਸ ਨੇ ਆਪਣੀ ਦੂਸਰੀ ਪਤਨੀ ਰਾਮ ਕੌਰ ਦੀ ਜ਼ਿੰਮੇਵਾਰੀ ਵਿਚ ਦੇ ਦਿੱਤਾ। ਤੀਸਰੀ ਪਤਨੀ ਰਤਨ ਕੌਰ ਨੂੰ ਕਲਾਨੌਰ ਦਾ ਇਲਾਕਾ ਦੇ ਦਿੱਤਾ ਤੇ ਆਪਣੇ ਆਪ ਨੂੰ ਸਾਰੇ ਇਲਾਕਿਆਂ ਨੂੰ ਬਾਹਰੀ ਹਮਲਿਆਂ ਤੋਂ ਰੋਕਣ ਤੇ ਇਲਾਕੇ ਨੂੰ ਹੋਰ ਵਧਾਉਣ ਲਈ ਵਿਹਲਾ ਰੱਖਿਆ।

ਮਹਾਰਾਜਾ ਅਮਰ ਸਿੰਘ ਪਟਿਆਲਾ ਨੇ ਜਦ ਉਸ ਦੇ ਇਲਾਕੇ ਨੂੰ ਹਥਿਆਇਆ ਤਾਂ ਸਰਦਾਰ ਬਘੇਲ ਸਿੰਘ ਭਾਰੀ ਫੌਜ ਲੈ ਕੇ ਉਸ ਉੱਪਰ ਚੜ੍ਹ ਪਿਆ। ਸਰਦਾਰ ਜੱਸਾ ਸਿੰਘ ਆਹਲੂਵਾਲੀਆ ਤੇ ਸਰਦਾਰ ਚੈਨ ਸਿੰਘ ਵਕੀਲ ਦੀ ਵਿਚੋਲਗੀ ਸਦਕਾ ਮਹਾਰਾਜਾ ਅਮਰ ਸਿੰਘ ਨੇ ਇਲਾਕੇ ਵੀ ਮੋੜ ਦਿੱਤੇ ਤੇ ਆਪਣੇ ਵਕੀਲ ਨੂੰ ਭੇਜਿਆ ਜਿਸ ਨੇ ਕਿਹਾ "ਸਿੰਘ ਜੀ, ਰੁਕੋ, ਅਗਿਉਂ ਵੀ ਪੰਥ ਦੇ ਸੇਵਕ ਹਨ। ਜੋ ਹੁਕਮ ਹੋਵੇ।' ਇਸ ਪਿੱਛੋਂ ਮਹਾਰਾਜਾ ਅਮਰ ਸਿੰਘ ਨੇ ਆਪਣੇ ਸਪੁੱਤਰ ਸਾਹਿਬ ਸਿੰਘ ਨੂੰ ਸਰਦਾਰ ਬਘੇਲ ਸਿੰਘ ਦੇ ਜੱਥੇ ਪਾਸੋਂ ਅੰਮ੍ਰਿਤ ਛਕਾ ਕੇ ਅੰਮ੍ਰਿਤਧਾਰੀ ਬਣਵਾ ਦਿੱਤਾ। ਦੋਵਾਂ ਵਿਚ ਸਦੀਵੀ ਸਾਂਝ ਹੋ ਗਈ।

ਸਰਹਿੰਦ ਉੱਤੇ ਹਮਲੇ ਕਰ ਕੇ ਸਰਹਿੰਦ ਦਾ ਸਾਰਾ ਹਿੱਸਾ ਸਿੱਖ ਮਿਸਲਾਂ ਨੇ ਵੰਡ ਲਿਆ ਤੇ ਸਾਰਾ ਪੰਜਾਬ ਮਿਸਲਾਂ ਅਧੀਨ ਹੋ ਗਿਆ ਤਾਂ ਸਰਦਾਰ ਜੱਸਾ ਸਿੰਘ ਆਹਲੂਵਾਲੀਆ ਨਾਲ ਮਿਲ ਕੇ ੪੦,੦੦੦ ਦੀ ਫੌਜ ਲੈ ਸਹਾਰਨਪੁਰ, ਮੁਜ਼ੱਫਰਪੁਰ ਤੇ ਮੇਰਠ ਦੇ ਇਲਾਕੇ ਵਿਚ ੨੦ ਫਰਵਰੀ ੧੭੬੪ ਤੋਂ ਹੱਲਾ ਸ਼ੁਰੂ ਕਰ ਦਿੱਤਾ। ਫਿਰ ਗੰਗਾ ਪਾਰ ਕਰ ਕੇ ਨਜੀਬਾਬਾਦ, ਮੁਰਾਦਾਬਾਦ ਤੇ ਅਨੂਪ ਸ਼ਹਿਰ ਦੇ ਇਲਾਕਿਆਂ ਉੱਪਰ ਆਪਣਾ ਰਾਖੀ ਪ੍ਰਬੰਧ ਜਮਾ ਕੇ ਦੋ ਮਹੀਨਿਆਂ ਪਿੱਛੋਂ ਪਰਤੇ। ਸੰਨ ੧੭੭੫ ਵਿਚ ਬਿਆਸ ਦੇ ਆਸਪਾਸ ਦਾ ਇਲਾਕਾ ਤੇ ਸੰਨ ੧੭੯੨ ਵਿਚ ਉਸ ਨੇ ਤਰਨਤਾਰਨ, ਸਭਰਾਉਂ ਤੇ ਸਰਹਾਲੀ ਆਪਣੇ ਕਬਜ਼ੇ ਵਿਚ ਕੀਤੇ।

ਸੰਨ ੧੭੬੧ ਤੋਂ ੧੭੭੦ ਤਕ ਅਵਧ ਦਾ ਨਵਾਬ ਨਜੀਬ-ਉ-ਦੌਲਾ, ਦਿੱਲੀ ਦਾ ਪ੍ਰਬੰਧ ਦੇਖ ਰਿਹਾ ਸੀ। ਜਦ ਸਿੱਖਾਂ ਨੇ ਇਸ ਦੇ ਇਲਾਕੇ ਨੂੰ ਕਬਜ਼ੇ ਵਿਚ ਲਿਆ

ਤਾਂ ਡਰਦੇ ਨੇ ਗਿਆਰਾਂ ਲੱਖ ਸਾਲਾਨਾ ਤੈਵਾਨ ਦੇਣਾ ਮੰਨ ਕੇ ਸਿੱਖਾਂ ਤੋਂ ਆਪਣੀ ਜਾਨ ਬਖਸ਼ੀ ਕਰਵਾਈ। ਸੰਨ ੧੭੭੩ ਵਿਚ ਜ਼ਾਬਿਤਾ ਖਾਨ ਰੋਹਿਲਾ ਤੋਂ ਨਨੌਤਾ ਤੇ ਜਲਾਲਾਬਾਦ ਜਿੱਤੇ।

ਇਕ ਬ੍ਰਾਹਮਣ ਸੰਨ ੧੭੬੬ ਵਿਚ ਸ੍ਰੀ ਅੰਮ੍ਰਿਤਸਰ ਸ੍ਰੀ ਅਕਾਲ ਤਖਤ ਸਾਹਿਬ 'ਤੇ ਫਰਿਆਦ ਲੈ ਕੇ ਆਇਆ ਕਿ ਸੱਯਦ ਮੁਹੰਮਦ ਹਸਨ ਖਾਨ, ਉਸ ਦੀ ਲੜਕੀ ਨੂੰ ਡੋਲੇ ਵਿੱਚ ਪਾ ਕੇ ਲੈ ਗਿਆ ਹੈ ਤੇ ਮੁਸਲਮਾਨ ਬਣਨ ਲਈ ਦੁਖੀ ਕਰ ਰਿਹਾ ਹੈ। ਸਰਦਾਰ ਬਘੇਲ ਸਿੰਘ ਦਲ ਖਾਲਸਾ ਦੇ ਹੋਰ ਜਥੇਦਾਰਾਂ ਨਾਲ ਹਸਨ ਖਾਨ 'ਤੇ ਚੜ੍ਹ ਪਿਆ ਤੇ ਲੜਕੀ ਨੂੰ ਛੁਡਵਾਇਆ। ਇਸ ਪਿੱਛੋਂ ਜਦ ਵੀ ਕੋਈ ਕਿਸੇ ਦੀ ਧੀ ਭੈਣ ਦੀ ਇੱਜ਼ਤ ਨਾਲ ਖੇਡਣ ਦੀ ਕੋਸ਼ਿਸ਼ ਕਰਦਾ, ਉਹ ਬਿਨੈ ਲੈ ਕੇ ਸਰਦਾਰ ਬਘੇਲ ਸਿੰਘ ਕੋਲ ਪਹੁੰਚ ਜਾਂਦੇ। ਸਰਦਾਰ ਬਘੇਲ ਸਿੰਘ ਧੀਆਂ ਭੈਣਾਂ ਦੀ ਆਬਰੂ ਦਾ ਮੁਜੱਸਮਾ ਬਣ ਗਿਆ। ਸਤਲੁਜ ਤੇ ਗੰਗਾ ਦੁਆਬ ਦੇ ਇਲਾਕੇ ਦਾ ਸਮੁੱਚਾ ਪ੍ਰਬੰਧ ਸਰਦਾਰ ਬਘੇਲ ਸਿੰਘ ਹੱਥ ਸੌਂਪ ਦਿੱਤਾ ਗਿਆ। ਪੰਥ ਪ੍ਰਕਾਸ਼ ਅਨੁਸਾਰ ਹਸਨ ਖਾਨ ਭੱਜ ਕੇ ਛੁਪ ਗਿਆ ਤੇ ਉਸ ਦੀ ਛਿਪਣ ਵਾਲੀ ਥਾਂ ਨੂੰ ਅੱਗ ਲਾ ਦਿੱਤੀ ਗਈ ਤਾਂ ਉਹ ਵਿੱਚੇ ਹੀ ਸੜ ਗਿਆ। ਇਸ ਇਲਾਕੇ ਦੇ ਪ੍ਰਭਾਵੀ ਵਿਅਕਤੀ ਦਾ ਸਮੁੱਚਾ ਪ੍ਰਭਾਵ ਉਦੋਂ ਤੋਂ ਸਿੱਖਾਂ ਹੱਥ ਆ ਗਿਆ।

ਸਿੱਖਾਂ ਦਾ ਦਿੱਲੀ ਉੱਪਰ ਹਮਲਾ ੧੮ ਜਨਵਰੀ, ੧੭੭੪ ਨੂੰ ਸੀ ਜੋ ਸਰਦਾਰ ਬਘੇਲ ਸਿੰਘ ਦੀ ਅਗਵਾਈ ਹੇਠ ਕੀਤਾ ਗਿਆ। ਬਾਦਸ਼ਾਹ ਨੇ ਸਰਦਾਰ ਬਘੇਲ ਸਿੰਘ ਨੂੰ ਸਨਮਾਨ ਸਹਿਤ ਬੁਲਾਇਆ ਤੇ ਦਸ ਹਜ਼ਾਰ ਘੋੜ ਸਵਾਰਾਂ ਨਾਲ ਉਨ੍ਹਾਂ ਦੀ ਰਖਵਾਲੀ ਕਰਨ ਲਈ ਕਿਹਾ ਜਿਸ ਲਈ ਸ਼ਾਹਬਾਜ਼ਪੁਰ ਦਾ ਇਲਾਕਾ ਸਰਦਾਰ ਬਘੇਲ ਸਿੰਘ ਨੂੰ ਸੌਂਪਿਆ ਜਾਣਾ ਸੀ ਪਰ ਸਰਦਾਰ ਬਘੇਲ ਸਿੰਘ ਨੇ ਇਹ ਨਾ-ਮੰਨਜ਼ੂਰ ਕਰ ਦਿੱਤਾ ਤੇ ਖ਼ਿੱਲਤ ਤੇ ਹੋਰ ਤੋਹਫੇ ਲੈ ਕੇ ਵਾਪਸ ਆ ਗਿਆ। ਬਾਦਸ਼ਾਹ ਨੇ ਬੇਗ਼ਮ ਸਮਰੋ (ਸਰਧਾਨਾ ਦੀ ਬੇਗ਼ਮ) ਜੋ ਸਰਦਾਰ ਬਘੇਲ ਸਿੰਘ ਦੀ ਧਰਮ ਭੈਣ ਬਣੀ ਹੋਈ ਸੀ ਨੂੰ ਬਿਨੈ ਕੀਤੀ ਕਿ ਉਹ ਸਰਦਾਰ ਬਘੇਲ ਸਿੰਘ ਨਾਲ ਸਮਝੌਤਾ ਕਰਵਾਏ। ਦਿੱਲੀ ਤੋਂ ਮੁੜਦੇ ਵੇਲੇ ਸਰਦਾਰ ਬਘੇਲ ਸਿੰਘ ਨੇ ਦਿਉਬੰਦ ਤੇ ਸਹਾਰਨਪੁਰ ਨੂੰ ਜਿੱਤ ਕੇ ਗੌਂਸਗੜ੍ਹ ਦੇ ਨਵਾਬ ਤੋਂ ੫੦ ਹਜ਼ਾਰ ਉਗਰਾਹੇ।

ਸੰਨ ੧੭੭੫ ਵਿਚ ਜਮਨਾ ਪਾਰ ਵੱਲ ਸਿੱਖ ਵਧੇ। ੨੨ ਅਪ੍ਰੈਲ, ੧੭੭੫ ਨੂੰ ਕੁੰਜਪੁਰਾ ਤੋਂ ਜਮੁਨਾ ਲੰਘ, ਲਖਨੌਤੀ, ਗੌਂਸਗੜ੍ਹ, ਦਿਉਬੰਦ ਤੇ ਹੋਰ ਇਲਾਕੇ ਕਬਜ਼ੇ ਵਿਚ ਕੀਤੇ। ਜ਼ਾਬਿਤਾ ਖਾਨ ਰੋਹਿਲੇ ਨੇ ਗੋਰਗੜ੍ਹ ਬਚਾਉਣ ਲਈ ੫੦ ਹਜ਼ਾਰ ਰੁਪਏ ਸਿੱਖਾਂ ਨੂੰ ਸਾਲਾਨਾ ਤੈਵਾਨ ਦੇਣਾ ਮੰਨਿਆ, ਫਿਰ ਸ਼ਾਮਲੀ, ਕਾਂਧਲਾ ਤੇ ਮੇਰਠ ਹੁੰਦੇ ਹੋਏ ਅਲੀਗੜ੍ਹ ਕੋਲ ਖੁਰਜਾ ਤਕ ਆਪਣਾ ਪ੍ਰਭਾਵ ਜਮਾਇਆ ਤੇ ਆਉਂਦਿਆਂ ਹੋਇਆਂ ਦਿੱਲੀ ਦੇ ਪਹਾੜ ਗੰਜ ਤੇ ਜੈ ਸਿੰਘਪੁਰ ਨੂੰ ਲਤਾੜਿਆ। ੨੪ ਜੁਲਾਈ,

੧੭੭੫ ਨੂੰ ਜਮਨਾ ਪਾਰ ਕਰ ਕੇ ਵਾਪਸ ਮੁੜੇ।

ਅਬਦੁਲ ਕਾਸਿਮ ਨੇ ਜਦ ਜ਼ਾਬਿਤਾ ਖਾਨ 'ਤੇ ਹਮਲਾ ਕਰ ਕੇ ਉਸ ਤੋਂ ਮੇਰਠ ਖੋਹ ਲਿਆ ਤੇ ਉਸ ਨੇ ਸਰਦਾਰ ਬਘੇਲ ਸਿੰਘ ਕੋਲ ਮਦਦ ਲਈ ਬੇਨਤੀ ਕੀਤੀ। ਅਬਦੁਲ ਕਾਸਿਮ 'ਤੇ ਹਮਲਾ ੧੧ ਮਾਰਚ ੧੭੭੬ ਨੂੰ ਕੀਤਾ। ਮੇਰਠ ਛੁਡਵਾਇਆ ਤੇ ਅਬਦੁਲ ਕਾਸਿਮ ਮੌਤ ਦੇ ਘਾਟ ਉਤਾਰ ਦਿੱਤਾ ਗਿਆ। ਜ਼ਾਬਿਤਾ ਖਾਨ ਨਾਲ ਦੋਸਤੀ ਕਰਨ ਤੇ ਸਿੱਖਾਂ ਦਾ ਪ੍ਰਭਾਵ ਅਵਧ ਤਕ ਵੱਧ ਗਿਆ, ਮਰਾਠਿਆਂ ਨੂੰ ਇਹ ਰਾਸ ਨਹੀਂ ਸੀ।

ਸਿੱਖ ਵੱਸ ਨਾ ਆਉਂਦੇ ਵੇਖ ਸ਼ਾਹ ਆਲਮ ਨੇ ਆਪਣੇ ਸਾਹਿਬਜ਼ਾਦੇ ਸ਼ਾਹ ਬਖ਼ਤ ਨੂੰ ਸਿੱਖਾਂ ਉੱਪਰ ਹਮਲੇ ਲਈ ਪਟਿਆਲੇ ਵੱਲ ਭੇਜਿਆ। ਵੱਡੀ ਫੌਜ ਵਧਦੀ ਦੇਖ ਕੇ ਸਰਦਾਰ ਬਘੇਲ ਸਿੰਘ ਨੇ ਅਕਲਮੰਦੀ ਵਰਤੀ। ਉਸ ਨੇ ਅੱਗੇ ਹੋ ਕੇ ਸ਼ਾਹ ਬਖ਼ਤ ਨੂੰ ਨਜ਼ਰਾਨਾ ਭੇਟ ਕੀਤਾ ਤੇ ਸ਼ਾਹ ਨੂੰ ਅੱਗੇ ਵੱਧਣ ਲਈ ਪ੍ਰੇਰਿਆ। ਜਦ ਸ਼ਾਹ ਪਟਿਆਲੇ ਵੱਲ ਵਧਿਆ ਤਾਂ ਸਾਰੇ ਸਿੱਖਾਂ ਨੇ ਸਲਾਹ ਕਰ ਕੇ ਸ਼ਾਹ ਬਖ਼ਤ 'ਤੇ ਹੱਲਾ ਬੋਲ ਦਿੱਤਾ। ਪਿੱਛੋਂ ਸਰਦਾਰ ਬਘੇਲ ਸਿੰਘ ਨੇ ਸ਼ਾਹੀ ਫੌਜਾਂ ਦਾ ਰਾਹ ਰੋਕ ਲਿਆ। ਸ਼ਾਹੀ ਸੈਨਾ ਦਾ ਬੁਰਾ ਹਾਲ ਹੋਇਆ ਤਾਂ ਅਬਦੁਲ ਅਹਿਦ, ਨਜ਼ਫ ਖਾਨ ਆਦਿ ਨੂੰ ਦਿੱਲੀ ਬੁਲਾ ਲਿਆ ਗਿਆ।

ਨਵੰਬਰ ੧੭੭੯ ਨੂੰ ਨਜ਼ਫ ਖਾਨ ਨੇ ਆਪਣੇ ਪੋਤਰੇ ਮਿਰਜ਼ਾ ਸ਼ਫੀ ਨੂੰ ਦਸ ਹਜ਼ਾਰ ਸੈਨਾ ਤੇ ਸੈਂਕੜੇ ਤੋਪਾਂ ਨਾਲ ਸਿੱਖਾਂ ਨੂੰ ਕੁਚਲਣ ਲਈ ਭੇਜਿਆ। ਮਿਰਜ਼ਾ ਸ਼ਫੀ ਨੇ ਚਲਾਕੀ ਨਾਲ ਕਈ ਸਿੱਖ ਸਰਦਾਰ ਵੀ ਨਾਲ ਮਿਲਾ ਲਏ। ਇਸ ਹਾਲਤ ਵਿਚ ਸਰਦਾਰ ਬਘੇਲ ਸਿੰਘ ਨੇ ਸ਼ਾਹੀ ਸੈਨਾ 'ਤੇ ਸਿੱਧੇ ਹਮਲੇ ਦੀ ਥਾਂ ਗੁਰੀਲਾ ਹਮਲੇ ਕਰਨੇ ਸ਼ੁਰੂ ਕਰ ਦਿੱਤੇ।

ਦਿੱਲੀ ਦੇ ਜਰਨੈਲ ਦੇ ਪੋਤਰੇ ਮਿਰਜ਼ਾ ਸ਼ਫੀ ਨੇ ਸਿੱਖਾਂ ਵਿਰੁੱਧ ਸਿੱਖਾਂ ਵਾਲਾ ਗੁਰੀਲਾ ਯੁੱਧ ਹੀ ਅਪਣਾਉਣਾ ਠੀਕ ਸਮਝਿਆ। ਮਹਾਰਾਜਾ ਪਟਿਆਲਾ ਤੇ ਮਹਾਰਾਜਾ ਜੀਂਦ ਦੀ ਸਿੱਖਾਂ ਨਾਲ ਅਣਬਣ ਦਾ ਵੀ ਉਸ ਨੇ ਫਾਇਦਾ ਉਠਾਇਆ। ਜ਼ਾਬਿਤਾ ਖਾਨ ਨੇ ਦੀਵਾਨ ਸਿੰਘ ਨਾਲ ਮਿਲ ਕੇ ਸਰਦਾਰ ਬਘੇਲ ਸਿੰਘ ਵਿਰੁੱਧ ਯੁੱਧ ਛੇੜ ਦਿੱਤਾ। ਸਰਦਾਰ ਬਘੇਲ ਸਿੰਘ ਨਾਲ ਉਸ ਵੇਲੇ ਸਰਦਾਰ ਸਦਾ ਸਿੰਘ, ਸਰਦਾਰ ਦੂਲਾ ਸਿੰਘ, ਸਰਦਾਰ ਕਰਮ ਸਿੰਘ ਸ਼ਹੀਦ, ਸਰਦਾਰ ਗੁਰਬਖਸ਼ ਸਿੰਘ, ਸਰਦਾਰ ਲਾਲ ਸਿੰਘ ਤੇ ਸਰਦਾਰ ਕਰਨ ਸਿੰਘ ਆ ਜੁੜੇ। ੬੯੦੦ ਘੋੜ ਸਵਾਰਾਂ ਨਾਲ ਉਨ੍ਹਾਂ ਨੇ ਜਮਨਾ ਪਾਰ ਹਮਲੇ ਦੀ ਠਾਣੀ ਤਾਂ ਕਿ ਮਿਰਜ਼ਾ ਸ਼ਫੀ ਨੂੰ ਪਿੱਛੋਂ ਘੇਰਿਆ ਜਾ ਸਕੇ। ੨੫ ਫਰਵਰੀ, ੧੭੮੧ ਨੂੰ ਰਡੌਰ ਦੇ ਕੈਂਪ ਤੇ ਫਿਰ ੨੮ ਫਰਵਰੀ ਨੂੰ ਸਿਕੰਦਰਾ ਦੇ ਕੈਂਪ 'ਤੇ ਹਮਲਾ ਕੀਤਾ ਜਿਸ ਨਾਲ ਮਿਰਜ਼ਾ ਸ਼ਫੀ ਹਿਲ ਗਿਆ। ਸਿੱਖਾਂ ਨੇ ੧੧ ਮਾਰਚ ਨੂੰ ਹਮਲੇ ਵਿਚ ੩੦੦੦ ਘੋੜੇ ਹਥਿਆ ਲਏ। ਮਿਰਜ਼ਾ ਸ਼ਫੀ ਦੇ ਮਦਦਗਾਰਾਂ

ਮਹਾਰਾਜਾ ਪਟਿਆਲਾ ਅਮਰ ਸਿੰਘ, ਸਪੁੱਤਰ ਸਾਹਿਬ ਸਿੰਘ, ਭਾਗ ਸਿੰਘ, ਭੰਗਾ ਸਿੰਘ ਨੂੰ ਵੱਖ ਕਰਨ ਲਈ ਸਰਦਾਰ ਜੱਸਾ ਸਿੰਘ ਆਹਲੂਵਾਲੀਆ ਨੇ ਉਨ੍ਹਾਂ ਉੱਪਰ ਹਮਲਾ ਕਰ ਦਿੱਤਾ ਤਾਂ ਉਹ ਪਿੱਛੇ ਹਟ ਗਏ। ਮੁਗ਼ਲ ਜਰਨੈਲ ਮਿਰਜ਼ਾ ਸ਼ਫੀ ਗੁਰੀਲਾ ਯੁੱਧ ਵਿਚ ਸਿੱਖਾਂ ਨੂੰ ਮਾਤ ਨਾ ਪਾ ਸਕਿਆ ਤੇ ੧੨ ਜੂਨ, ੧੭੮੧ ਨੂੰ ਸਰਦਾਰ ਬਘੇਲ ਸਿੰਘ ਤੇ ਸਰਦਾਰ ਗੁਰਦਿੱਤ ਸਿੰਘ ਨੂੰ ਦੋਸਤੀ ਦਾ ਹੱਥ ਵਧਾਉਣ ਲਈ ਖ਼ਤ ਲਿਖਿਆ। ਬਦਲੇ ਵਿਚ ਰੜੌਰ, ਬਬੀਨ ਤੇ ਸ਼ਾਮਗੜ੍ਹ ਦੇਣੇ ਮੰਨੇ ਪਰ ਸਰਦਾਰ ਬਘੇਲ ਸਿੰਘ ਨੇ ਆਪਣੀਆਂ ਸ਼ਰਤਾਂ ਰੱਖੀਆਂ।

੧੦ ਜੂਨ, ੧੭੮੧ ਦੇ ਖ਼ਤ ਅਨੁਸਾਰ 'ਨਜ਼ਫ ਖਾਨ ਨੇ ਅੰਬਰ ਸ਼ਾਹ ਨੂੰ ਦਿੱਲੀ ਤੋਂ ਮਿਰਜ਼ਾ ਸ਼ਫੀ ਕੋਲ ੪੦,੦੦੦ ਸਿਪਾਹੀ ਤੇ ਤੋਪਾਂ ਦੇ ਕੇ ਭੇਜਿਆ। ਸਿੱਖਾਂ ਨਾਲ ਭਰਵਾਂ ਯੁੱਧ ਹੋਇਆ ਜਿਸ ਵਿਚ ੧੦ ਤੋਂ ੧੫ ਹਜ਼ਾਰ ਸ਼ਾਹੀ ਫੌਜ ਮਾਰੀ ਗਈ ਤੇ ਤੋਪਾਂ ਵੀ ਹੱਥੋਂ ਗਈਆਂ। ਸਿੱਖਾਂ ਕੋਲੋਂ ਬੁਰੀ ਤਰ੍ਹਾਂ ਹਾਰ ਖਾਣ ਪਿੱਛੋਂ ਮੁਗ਼ਲ ਫੌਜਾਂ ਪਾਣੀਪਤ ਮੁੜ ਆਈਆਂ। ੬ ਅਪ੍ਰੈਲ ੧੭੮੨ ਨੂੰ ਨਜ਼ਫ ਖਾਨ ਦੀ ਮੌਤ ਹੋ ਗਈ। ਫਰਵਰੀ ੧੭੮੩ ਵਿਚ ਸਰਦਾਰ ਜੱਸਾ ਸਿੰਘ ਆਹਲੂਵਾਲੀਆ, ਸਰਦਾਰ ਬਘੇਲ ਸਿੰਘ ਤੇ ਹੋਰ ਜਰਨੈਲ ੭੦,੦੦੦ ਸਿਪਾਹੀ ਲੈ ਕੇ ਗਾਜ਼ੀਆਬਾਦ, ਬੁਲੰਦ ਸ਼ਹਿਰ ਤੇ ਖੁਰਜਾ 'ਤੇ ਜਾ ਚੜ੍ਹੇ। ਸਭ ਨੇ ਜੋ ਜਿੱਤਿਆ ਉਸ ਦਾ ਦਸਵੰਧ ਸ੍ਰੀ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ ਭੇਜਿਆ ਜੋ ਇਕ ਲੱਖ ਸੀ। ਫਿਰ ਇਨ੍ਹਾਂ ਨੇ ਅਲੀਗੜ੍ਹ, ਟੁੰਡਲਾ, ਸ਼ਿਕੋਹਾਬਾਦ ਤੇ ਫਰੁਖਾਬਾਦ ਜਾ ਜਿੱਤੇ। ਸਰਦਾਰ ਬਘੇਲ ਸਿੰਘ ਹੱਥ ਇਕ ਹੀਰਿਆਂ ਜੜੀ ਸੋਟੀ ਲੱਗੀ ਜੋ ਉਸ ਸਮੇਂ ੩੩,੦੦੦ ਰੁਪਏ ਦੀ ਸੀ। ਉਸ ਨੇ ਵਾਪਸ ਮੁੜਦਿਆਂ ਆਗਰਾ ਜਿੱਤਿਆ। ਸਿੱਖ ਹੁਣ ਦਿੱਲੀ ਉੱਤੇ ਭਾਰੂ ਹੋ ਗਏ ਸਨ।

੮ ਮਾਰਚ, ੧੭੮੩ ਸਰਦਾਰ ਬਘੇਲ ਸਿੰਘ ਨੇ ੪੦,੦੦੦ ਫੌਜ ਨਾਲ ਜਮਨਾ ਕੰਢੇ ਬਰਗਾੜੀ ਘਾਟ 'ਤੇ ਕਬਜ਼ਾ ਕਰ ਲਿਆ। ਫਿਰ ਮਲਕ ਗੰਜ ਤੇ ਸਬਜ਼ੀ ਮੰਡੀ ਜਾ ਜਿੱਤੇ ਤੇ ਮੁਗ਼ਲਪੁਰਾ ਤੇ ਮੈਹਤਾਬਪੁਰਾ ਜਾ ਘੇਰੇ। ਸਿੱਖ ਅਜਮੇਰੀ ਗੇਟ ਰਾਹੀਂ ਦਿੱਲੀ ਵਿਚ ਜਾ ਦਾਖ਼ਲ ਹੋਏ ਤੇ ਹੌਜ਼ ਕਾਜ਼ੀ ਜਾ ਜਿੱਤੇ। ਬਾਦਸ਼ਾਹ ਨੇ ਸਮਰੋ ਬੇਗ਼ਮ ਨੂੰ ਬੁਲਾ ਭੇਜਿਆ। ਏਨੇ ਨੂੰ ਸਰਦਾਰ ਜੱਸਾ ਸਿੰਘ ਰਾਮਗੜ੍ਹੀਆ ਤੇ ਸਰਦਾਰ ਜੱਸਾ ਸਿੰਘ ਆਹਲੂਵਾਲੀਆ ਹਿਸਾਰ ਵੱਲੋਂ ੧੦,੦੦੦ ਫੌਜ ਲੈ ਕੇ ਪਹੁੰਚ ਗਏ। ਸਰਦਾਰ ਬਘੇਲ ਸਿੰਘ ਨੇ ਜਿੱਥੇ ਆਪਣੇ ਤੀਹ ਹਜ਼ਾਰ ਸਿਪਾਹੀ ਰੱਖੇ ਸਨ, ਉਹ ਜਗ੍ਹਾ ਹੁਣ ਤੀਸ ਹਜ਼ਾਰੀ ਨਾਮ ਨਾਲ ਪ੍ਰਸਿੱਧ ਹੈ।

੧੭ ਮਾਰਚ, ੧੭੮੩ ਦਾ ਉਹ ਇਤਿਹਾਸਿਕ ਦਿਨ ਹੈ ਜਦ ਸਿੱਖਾਂ ਨੇ ਲਾਲ ਕਿਲ੍ਹੇ 'ਤੇ ਖਾਲਸਾਈ ਨਿਸ਼ਾਨ ਸਾਹਿਬ ਜਾ ਫਹਿਰਾਇਆ। ਸ਼ਾਹ ਆਲਮ ਜਾ ਛੁਪਿਆ। ਸਰਦਾਰ ਜੱਸਾ ਸਿੰਘ ਆਹਲਵਾਲੀਆ ਨੂੰ ਤਖਤ 'ਤੇ ਬਿਠਾਇਆ ਗਿਆ ਤੇ ਮੋਰ ਪੰਖ ਝੁਲਾਏ ਗਏ। ਸਰਦਾਰ ਜੱਸਾ ਸਿੰਘ ਰਾਮਗੜ੍ਹੀਆ ਨੇ ਇਸ ਨੂੰ ਨਾਪਸੰਦ

ਕੀਤਾ ਤਾਂ ਸਰਦਾਰ ਆਹਲੂਵਾਲੀਆ ਨੇ ਤਖਤ ਛੱਡ ਦਿੱਤਾ।

ਦੀਵਾਨ-ਏ-ਖਾਸ ਤੇ ਦੀਵਾਨ-ਏ-ਆਮ 'ਤੇ ਕਬਜ਼ਾ ਕਰ ਕੇ ਹਟੇ ਸਨ ਕਿ ੧੨ ਮਾਰਚ ਨੂੰ ਸਮਰੋ ਬੇਗ਼ਮ ਦਿੱਲੀ ਆ ਗਈ ਤੇ ਉਸ ਨੇ ਸ਼ਾਹ ਆਲਮ ਦੂਜੇ ਨੂੰ ਸਿੱਖਾਂ ਬਾਰੇ ਦੱਸਿਆ ਤੇ ਸਰਦਾਰ ਬਘੇਲ ਸਿੰਘ ਨਾਲ ਗੱਲ ਕਰਨ ਲਈ ਕਿਹਾ। ਸਰਦਾਰ ਬਘੇਲ ਸਿੰਘ ਨੂੰ ਮਿਲ ਕੇ ਬੇਗ਼ਮ ਸਮਰੋ ਨੇ ਬਾਦਸ਼ਾਹ ਤੋਂ ਇਹ ਸ਼ਰਤਾਂ ਮਨਵਾਈਆਂ।

(ੳ) ਖਾਲਸੇ ਨੂੰ ਤਿੰਨ ਲੱਖ ਇਵਜ਼ਾਨਾ ਦਿੱਤਾ ਜਾਵੇਗਾ।

(ਅ) ਸਰਦਾਰ ਬਘੇਲ ਸਿੰਘ ਦਿੱਲੀ ਵਿਚ ਚਾਰ ਹਜ਼ਾਰ ਸਿਪਾਹੀ ਰੱਖ ਸਕਦਾ ਹੈ। ਉਸ ਦਾ ਦਫ਼ਤਰ ਸਬਜ਼ੀ ਮੰਡੀ ਹੋਵੇਗਾ।

(ੲ) ਸਰਦਾਰ ਬਘੇਲ ਸਿੰਘ ਨੂੰ ਸੱਤ ਸਿੱਖ ਇਤਿਹਾਸਿਕ ਗੁਰਦੁਆਰੇ ਬਣਾਉਣ ਦੀ ਖੁੱਲ੍ਹ ਹੋਵੇਗੀ ਜੋ ਜਲਦੀ ਹੀ ਪੂਰਨ ਕਰਨ ਤੇ ਸਰਦਾਰ ਬਘੇਲ ਸਿੰਘ ਵਾਪਸ ਜਾਵੇਗਾ।

(ਸ) ਸਰਦਾਰ ਬਘੇਲ ਸਿੰਘ ਸਾਰੀ ਦਿੱਲੀ ਦੀ ਚੁੰਗੀ ਉਗਰਾਹੇਗਾ ਤੇ ਛਿਆਨੀ (ਰੁਪੈ ਵਿੱਚੋਂ ਛੇ ਆਨੇ) ਆਪਣੇ ਖਰਚ ਲਈ ਲਵੇਗਾ, ਜਿਸ ਵਿੱਚੋਂ ਗੁਰਦੁਆਰੇ ਬਣਾਏ ਜਾਣਗੇ।

(ਹ) ਦਿੱਲੀ ਵਿਚ ਰਹਿੰਦੇ ਹੋਏ ਸਿੱਖ ਕੋਈ ਹਮਲਾ ਨਹੀਂ ਕਰਨਗੇ।

ਸਮਝੌਤੇ ਪਿੱਛੋਂ ੪੦੦੦ ਸਿਪਾਹੀਆਂ ਨਾਲ ਸਰਦਾਰ ਬਘੇਲ ਸਿੰਘ ਨੇ ਸੱਤ ਗੁਰਦੁਆਰੇ ਮਾਤਾ ਸੁੰਦਰੀ, ਮਜਨੂੰ ਟਿਲਾ, ਮੋਤੀ ਬਾਗ, ਬੰਗਲਾ ਸਾਹਿਬ, ਸੀਸ ਗੰਜ, ਰਕਾਬ ਗੰਜ, ਬਾਲਾ ਸਾਹਿਬ ਪਹਿਲ ਦੇ ਆਧਾਰ 'ਤੇ ਉਸਾਰੇ। ਸਰਦਾਰ ਬਘੇਲ ਸਿੰਘ ਦੀ ਸਿੱਖ ਕੌਮ ਲਈ ਇਹ ਬਹੁਤ ਵੱਡੀ ਦੇਣ ਸੀ। ਬਾਦਸ਼ਾਹ ਆਲਮ ਦੂਜਾ ਸਰਦਾਰ ਬਘੇਲ ਸਿੰਘ ਨੂੰ ਮਿਲਣ ਦਾ ਇਛੁੱਕ ਸੀ ਪਰ ਇਸ ਲਈ ਸਰਦਾਰ ਬਘੇਲ ਸਿੰਘ ਨੇ ਸ਼ਰਤਾਂ ਰੱਖੀਆਂ ਕਿ ਉਹ ਸਿਰ ਨਹੀਂ ਝੁਕਾਏਗਾ, ਇਕੱਲਾ ਨਹੀਂ ਆਏਗਾ ਤੇ ਕਿਸੇ ਦਾ ਕੋਈ ਬੁਰਾ ਕਟਾਖ ਨਹੀਂ ਸਹੇਗਾ। ਬਾਦਸ਼ਾਹ ਦੇ ਮੰਨਣ 'ਤੇ ਸਭ ਬੁੱਚੜਾਂ ਦੀਆਂ ਦੁਕਾਨਾਂ ਬੰਦ ਕੀਤੀਆਂ ਗਈਆਂ। ਹਾਥੀ ਦੀ ਸਵਾਰੀ 'ਤੇ ਸਰਦਾਰ ਬਘੇਲ ਸਿੰਘ, ਸ਼ਾਹੀ ਦਰਬਾਰ ਸ਼ਸਤਰਧਾਰੀ ਸਿੱਖਾਂ ਸਮੇਤ ਪਹੁੰਚਿਆ, ਬਾਦਸ਼ਾਹ ਮਿਲਣ 'ਤੇ ਖੁਸ਼ ਹੋਇਆ ਤੇ ਤੋਹਫੇ ਦਿੱਤੇ। ਸੰਨ ੧੭੮੪ ਤੇ ਫਿਰ ੧੭੮੯ ਵਿਚ ਜਮਨਾ ਪਾਰੋਂ ਉਗਰਾਹੀਆਂ ਚੱਲਦੀਆਂ ਰਹੀਆਂ। ਸਰਦਾਰ ਬਘੇਲ ਸਿੰਘ ਦਾ ਅਕਾਲ ਚਲਾਣਾ ੧੮੦੦ ਈ: ਵਿਚ ਹੋਇਆ ਦੱਸਿਆ ਜਾਂਦਾ ਹੈ। ਇਸ ਤਰ੍ਹਾਂ ਸਿੱਖ ਰਾਜ ਦਾ ਇਕ ਉੱਜਲ ਸਿਤਾਰਾ ਸਿੱਖਾਂ ਨੂੰ ਚੜ੍ਹਦੀਆਂ ਕਲਾਂ ਵਿਚ ਲਿਜਾ ਕੇ ਰੱਬ ਨੂੰ ਪਿਆਰਾ ਹੋ ਗਿਆ।

■

# ਸ਼ਹੀਦ ਗਿਆਨੀ ਪ੍ਰੀਤਮ ਸਿੰਘ

*-ਡਾ. ਅਮਰਜੀਤ ਕੌਰ**

ਗਿਆਨੀ ਪ੍ਰੀਤਮ ਸਿੰਘ ਦਾ ਜਨਮ ਪਿੰਡ ਸਰਲੀ ਖੁਰਦ ਜ਼ਿਲ੍ਹਾ ਤਰਨਤਾਰਨ ਦੇ ਸ. ਮਈਆ ਸਿੰਘ ਦੇ ਘਰ ੧੯੧੦ ਈ: ਵਿਚ ਹੋਇਆ। ਮੈਟ੍ਰਿਕ ਕਰਨ ਤੋਂ ਬਾਅਦ ਧਾਰਮਿਕ ਵਿੱਦਿਆ ਸਿੱਖ ਮਿਸ਼ਨਰੀ ਕਾਲਜ ਸ੍ਰੀ ਅੰਮ੍ਰਿਤਸਰ ਤੋਂ ਪ੍ਰਾਪਤ ਕੀਤੀ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਿਚ ਬਤੌਰ ਪ੍ਰਚਾਰਕ ਨਿਯੁਕਤ ਹੋਏ। ਫਿਰ ਸ਼੍ਰੋਮਣੀ ਕਮੇਟੀ ਵੱਲੋਂ ਸਿੰਘ ਸਭਾ ਬੈਂਕਾਕ ਵਿਖੇ ਧਰਮ ਪ੍ਰਚਾਰ ਲਈ ਗਏ। ਲੇਕਿਨ ਇੱਥੋਂ ਜਾਣ ਤੋਂ ਪਹਿਲਾਂ ਉਹ ਭਾਰਤ ਦੇ ਕੌਮੀ ਲੀਡਰਾਂ ਦੇ ਸੰਪਰਕ ਵਿਚ ਆ ਚੁੱਕੇ ਸਨ। ਬੈਂਕਾਕ ਪੁੱਜ ਕੇ ਉਹ ਬਾਬਾ ਅਮਰ ਸਿੰਘ ਦੇ ਪੱਕੇ ਸ਼ਾਗਿਰਦ ਬਣ ਗਏ। ਇਨ੍ਹਾਂ ਨੇ ਇੰਡੀਅਨ ਇੰਡੀਪੈਂਡੈਂਸ ਲੀਗ ਨੂੰ ਜਥੇਬੰਦ ਕਰਨ ਦਾ ਮਹਾਨ ਕੰਮ ਕੀਤਾ। ਇਹੀ ਆਦਮੀ ਸੀ ਜੋ ਸਭ ਤੋਂ ਪਹਿਲਾਂ ਜਨਰਲ ਮੋਹਨ ਸਿੰਘ ਨੂੰ ਅਲੋਰ ਵਿਚ ਮਿਲਿਆ ਸੀ ਜਦੋਂ ਜਨਰਲ ਮੋਹਨ ਸਿੰਘ ਨੇ ਅਜ਼ਾਦ ਹਿੰਦ ਫੌਜ ਬਣਾਉਣ ਦਾ ਫੈਸਲਾ ਕੀਤਾ ਸੀ। ਗਿਆਨੀ ਪ੍ਰੀਤਮ ਸਿੰਘ ਦੀ ਮਦਦ ਨਾਲ ਹੀ ਅਜ਼ਾਦ ਹਿੰਦ ਫੌਜ ਦਾ ਗਠਨ ਜਪਾਨੀਆਂ ਤੇ ਰਾਸ ਬਿਹਾਰੀ ਬੋਸ ਦੇ ਮੇਲ-ਮਿਲਾਪ ਨਾਲ ਹੋਇਆ ਸੀ।

**ਇੰਡੀਅਨ ਇੰਡੀਪੈਂਡੈਂਸ ਲੀਗ ਦਾ ਪਿਛੋਕੜ:**

ਦੂਜੀ ਵੱਡੀ ਜੰਗ ਦੇ ਬੱਦਲ ਨਜ਼ਰ ਆਉਣ ਤੋਂ ਪਹਿਲਾਂ ਹੀ ਦੂਰ ਪੂਰਬੀ ਦੇਸ਼ਾਂ ਵਿਚ ਅਜ਼ਾਦੀ ਦੇ ਸੰਘਰਸ਼ ਲਈ ਜਥੇਬੰਦੀ ਦਾ ਕੰਮ ਸ਼ੁਰੂ ਹੋ ਗਿਆ ਸੀ। ਹਿੰਦੁਸਤਾਨੀ, ਜੋ ਕਿ ਰੋਜ਼ੀ-ਰੋਟੀ ਵਾਸਤੇ ਉਨ੍ਹਵੀਂ ਸਦੀ ਦੇ ਅਖੀਰ ਵਿਚ ਵਿਦੇਸ਼ਾਂ ਵਿਚ ਵੱਸਣੇ ਸ਼ੁਰੂ ਹੋ ਚੁੱਕੇ ਸਨ। ਇਨ੍ਹਾਂ ਟਾਪੂਆਂ ਵਿਚ ਪੰਜਾਬੀਆਂ ਨੇ ਗੁਰਦੁਆਰੇ ਵੀ ਬਣਾ ਲਏ ਸਨ। ਅਮਰੀਕਾ, ਕੈਨੇਡਾ ਆਉਣ-ਜਾਣ ਵਾਲਿਆਂ ਦੀ ਇਨ੍ਹਾਂ ਗੁਰਦੁਆਰਿਆਂ ਵਿਚ ਬੜੀ ਰੌਣਕ ਲੱਗੀ ਰਹਿੰਦੀ ਸੀ।

ਗਦਰ ਲਹਿਰ ਜੋ ਕਿ ੧੯੧੩-੧੪ ਈ: ਤੋਂ ਕਾਇਮ ਹੋ ਚੁੱਕੀ ਸੀ, ਜਿਸ ਦੇ ਵਰਕਰਾਂ ਨੂੰ ਬਰਤਾਨਵੀ ਸਰਕਾਰ ਨੇ ੧੯੧੭ ਈ: ਤਕ ਫਾਂਸੀਆਂ, ਉਮਰ ਕੈਦਾਂ ਅਤੇ ਜਾਇਦਾਦਾਂ ਜ਼ਬਤ ਕਰ ਕੇ ਇਹ ਲਹਿਰ ਲੱਗਭਗ ਖਤਮ ਹੀ ਕਰ ਦਿੱਤੀ ਸੀ ਲੇਕਿਨ ਸ. ਹਰੀ ਸਿੰਘ ਵਰਗੇ ਜਿਨ੍ਹਾਂ ਦੇ ਜ਼ਿੰਮੇ ਹਥਿਆਰਾਂ ਦੀ ਸਪਲਾਈ ਦਾ ਕੰਮ ਸੀ, ਮੌਕਾ ਮਿਲਣ 'ਤੇ ਦੌੜ ਗਏ। ਉਹ ੧੯੧੫ ਤੋਂ ੧੯੩੯ ਈ: ਤਕ ੨੪ ਸਾਲ ਉਸਮਾਨ ਖ਼ਾਂ ਦੇ ਨਾਮ ਹੇਠ ਦਿਨ ਕੱਟਦਾ ਰਿਹਾ ਸੀ। ਜੰਗ ਦੇ ਆਸਾਰ ਵੇਖ ਕੇ ਜਰਮਨ ਸਫੀਰ ਦੇ ਜ਼ਰੀਏ ਜਪਾਨ ਨਾਲ ਸਾਂਝ ਬਣਾ ਕੇ ਸ਼ਿੰਘਾਈ ਵਿਚ ਅੰਗਰੇਜ਼ਾਂ ਖ਼ਿਲਾਫ਼ ਪ੍ਰਚਾਰ ਸ਼ੁਰੂ ਕਰ ਚੁੱਕਾ ਸੀ। ਬਾਬੂ ਅਮਰ ਸਿੰਘ ੨੨ ਸਾਲ ਕੈਦ ਕੱਟ ਕੇ ਬਾਬਾ ਅਮਰ ਸਿੰਘ ਬਣ ਕੇ ਮੁੜ ਥਾਈਲੈਂਡ ਪਹੁੰਚ ਗਿਆ ਸੀ। ਬੇਸ਼ੱਕ ਵੱਡੀ ਉਮਰ ਤੇ ਜੇਲ ਦੀਆਂ ਤਕਲੀਫਾਂ ਕਰਕੇ

** ਪਿੰਡ ਇੱਬਣ ਕਲਾਂ, ਜ਼ਿਲ੍ਹਾ ਸ੍ਰੀ ਅੰਮ੍ਰਿਤਸਰ। ਮੋ: ੦੯੭੮੦੬-੩੫੧੯੭*

ਕਮਜ਼ੋਰ ਹੋ ਚੁੱਕਾ ਸੀ ਪਰ ਉਸ ਨੂੰ ਮੁੜ ਬਲ ਨਾਲ ਭਰ ਦੇਣ ਵਾਲਾ, ਬਹੁਤ ਹਿੰਮਤ ਵਾਲਾ, ਹੋਣਹਾਰ ਨੌਜਵਾਨ ਗਿਆਨੀ ਪ੍ਰੀਤਮ ਸਿੰਘ ਮਿਲ ਗਿਆ। ਜਿਸ ਨੇ ਬਾਬਾ ਅਮਰ ਸਿੰਘ ਦੇ ਆਸ਼ੇ ਮੁਤਾਬਿਕ ਇੰਡੀਅਨ ਇੰਡੀਪੈਂਡੈਂਸ ਲੀਗ ਨੂੰ ਜਥੇਬੰਦ ਕੀਤਾ ਅਤੇ ਇਸ ਜੰਗ ਵਿਚ ਨਾਮਣਾ ਖੱਟਿਆ। ਰਾਸ ਬਿਹਾਰੀ ਬੋਸ ਵੀ ਜਲਾਵਤਨ ਹੋ ਕੇ ਟੋਕੀਓ ਟਿਕੇ ਹੋਏ ਸਨ। ਮਲਾਇਆ ਵਿਚ ਨੀਲ ਕੰਡਾ ਆਇਰ ਅਤੇ ਰਾਘਵਨ ਇੰਡੀਅਨ ਐਸੋਸੀਏਸ਼ਨ ਨਾਮ ਦੀ ਜਥੇਬੰਦੀ ਵੀ ਚਲਾ ਰਹੇ ਸਨ। ਇਸ ਤਰ੍ਹਾਂ ਦੂਜੀ ਵੱਡੀ ਜੰਗ ਨੇ ਕੌਮੀ ਪਰਵਾਨਿਆਂ ਨੂੰ ਮੌਕਾ ਦਿੱਤਾ। ਉਨ੍ਹਾਂ ਵਿੱਚੋਂ ਪ੍ਰਮੁੱਖ ਤੌਰ 'ਤੇ ਸਵਾਮੀ ਸਤਿਆਨੰਦ, ਮੁਹੰਮਦ ਅਕਰਮ, ਬਾਬਾ ਹਰੀ ਸਿੰਘ ਉਰਫ ਉਸਮਾਨ ਖ਼ਾਂ, ਸ੍ਰੀ ਰਾਘਵਨ, ਰਾਸ ਬਿਹਾਰੀ ਬੋਸ, ਗਿਆਨੀ ਪ੍ਰੀਤਮ ਸਿੰਘ ਤੇ ਹੋਰ ਸੈਂਕੜੇ ਕੰਮ ਕਰਨ ਵਾਲੇ ਅਜ਼ਾਦੀ ਪਰਵਾਨਿਆਂ ਦੀ ਜਥੇਬੰਦੀ 'ਇੰਡੀਅਨ ਇੰਡੀਪੈਂਡੈਂਸ ਲੀਗ' ਬਣੀ।

**ਪੂਰਬੀ ਏਸ਼ੀਆ ਵਿਚ ਜੰਗ:**

੧੯੩੯ ਈ: ਨੂੰ ਵਿਚ ਯੂਰਪ ਵਿਚ ਅੰਗਰੇਜ਼ਾਂ ਤੇ ਜਰਮਨੀ ਦੀ ਲੜਾਈ ਸ਼ੁਰੂ ਹੋਣ ਨਾਲ ਜਰਮਨੀ ਤੇ ਜਪਾਨ ਆਪੋ ਵਿਚ ਹੋਰ ਨੇੜੇ ਹੋ ਗਏ। ਜਪਾਨ ਨੂੰ ਚਿਰਾਂ ਤੋਂ ਉਡੀਕ ਸੀ ਕਿ ਅੰਗਰੇਜ਼ ਕਿਤੇ ਫਸਿਆ ਹੋਵੇ ਤੇ ਉਸ ਨੂੰ ਏਸ਼ੀਆ ਉੱਤੇ ਗਲਬਾ ਪਾਉਣ ਦਾ ਮੌਕਾ ਮਿਲੇ। ਜਪਾਨ ਨੇ ੮ ਦਸੰਬਰ ੧੯੪੧ ਨੂੰ ਅਮਰੀਕਾ ਤੇ ਇੰਗਲੈਂਡ ਨਾਲ ਜੰਗ ਦਾ ਐਲਾਨ ਕਰ ਦਿੱਤਾ। ੭ ਦਸੰਬਰ ਨੂੰ ਦੋ ਵੱਡੇ ਲੜਾਕੂ ਜਹਾਜ਼ ਡੋਬ ਕੇ ੧੧ ਦਸੰਬਰ ੧੯੪੧ ਨੂੰ 'ਪ੍ਰਿੰਸ ਆਫ ਵੇਲਜ਼' ਦਾ ਸਮੁੰਦਰੀ ਬੇੜਾ ਡੋਬ ਕੇ ਅੰਗਰੇਜ਼ਾਂ ਨੂੰ ਪੂਰਾ ਨਿਕਾਰਾ ਕਰ ਦਿੱਤਾ। ਸ਼ਾਂਤ ਸਾਗਰ ਜਪਾਨੀ ਸਮੁੰਦਰੀ ਬੇੜੇ ਦੇ ਕੰਟ੍ਰੋਲ ਹੇਠ ਆ ਗਿਆ।

ਵਤਨ ਪ੍ਰਸਤ ਇਨਕਲਾਬੀ ਇਸ ਮੌਕੇ ਦੀ ਤਾੜ ਵਿਚ ਸਨ। ਜਿਸ ਦਿਨ ਜਪਾਨ ਨੇ ਇੰਗਲੈਂਡ ਅਤੇ ਅਮਰੀਕਾ ਵਿਰੁੱਧ ਜੰਗ ਦਾ ਐਲਾਨ ਕੀਤਾ, ਉਸੇ ਦਿਨ ਰਾਸ ਬਿਹਾਰੀ ਬੋਸ ਨੇ ਬਾਬਾ ਅਮਰ ਸਿੰਘ ਦੀ ਪ੍ਰਧਾਨਗੀ ਹੇਠ ਪੀ.ਡੀ. ਨਰੂਲਾ ਨੂੰ ਸਿਖਲਾਈ ਮਹਿਕਮੇ ਦਾ ਇੰਚਾਰਜ ਲਾ ਦਿੱਤਾ। ਜਥੇਬੰਦੀ ਵਿਚ ਸਭ ਤੋਂ ਵੱਧ ਹਿੰਮਤੀ ਤੇ ਦਲੇਰ ਵਰਕਰ ਗਿਆਨੀ ਪ੍ਰੀਤਮ ਸਿੰਘ ਨੂੰ ਜਪਾਨ ਦੇ ਉੱਚ ਅਫਸਰਾਂ ਨਾਲ ਮੇਲ ਕਰ ਕੇ ਲੀਗ ਦੇ ਕੰਮਾਂ ਨੂੰ ਠੀਕ ਢੰਗ ਨਾਲ ਚਲਾਉਣ ਦਾ ਕੰਮ ਸੌਂਪਿਆ।

ਪੂਰਬੀ ਏਸ਼ੀਆ ਦੇ ਵਤਨ ਪ੍ਰਸਤਾਂ ਸਾਹਮਣੇ ਬੇਸ਼ੱਕ ਸਭ ਤੋਂ ਵੱਡਾ ਕੰਮ ਜਪਾਨੀਆਂ ਦੀ ਮਦਦ ਨਾਲ ਆਪਣੇ ਦੇਸ਼ ਨੂੰ ਅਜ਼ਾਦ ਕਰਾਉਣਾ ਸੀ ਪਰ ਉਹ ਜਪਾਨੀਆਂ ਬਾਬਤ ਵੀ ਚੰਗੀ ਤਰ੍ਹਾਂ ਜਾਣਦੇ ਸਨ ਕਿ ਉਹ ਦੁਸ਼ਮਣ ਨਾਲ ਬਹੁਤ ਬੁਰਾ ਵਰਤਾਉ ਕਰਦੇ ਹਨ। ਲੇਕਿਨ ਹਿੰਦੁਸਤਾਨ ਦੀ ਅਜ਼ਾਦੀ ਲਹਿਰ ਸ਼ੁਰੂ ਕਰ ਕੇ ਹਿੰਦੁਸਤਾਨੀ ਲੀਡਰ ਇਸ ਕਾਬਲ ਹੋ ਗਏ ਸਨ ਕਿ ਦੂਰ ਪੂਰਬ ਵਿਚ ਕਿਸ ਤਰ੍ਹਾਂ ਜਾਇਦਾਦਾਂ ਤੇ ਜਾਨਾਂ ਬਚਾਉਣੀਆਂ ਹਨ।

੯ ਦਸੰਬਰ ੧੯੪੧ ਨੂੰ ਬੈਂਕਾਕ ਵਿਚ ਇੰਡੀਅਨ ਇੰਡੀਪੈਂਡੈਂਸ ਲੀਗ ਦੇ ਬਣਨ ਵਕਤ ਗਿਆਨੀ ਪ੍ਰੀਤਮ ਸਿੰਘ ਨੇ ਲੋਕਾਂ ਸਾਹਮਣੇ ਲੀਗ ਦਾ ਮੰਤਵ ਦੱਸ ਕੇ ਇਹ ਕਿਹਾ,

"ਸਾਰੀ ਜਪਾਨੀ ਕੌਮ ਨੇ ਏਸ਼ੀਆ ਨੂੰ ਅੰਗਰੇਜ਼ਾਂ ਦੇ ਜੂਲੇ ਹੇਠੋਂ ਕੱਢਣ ਦੀ ਸੌਂਹ ਖਾਧੀ ਹੈ। ਅਸੀਂ ਪਰਮਾਤਮਾ ਦੇ ਦਿੱਤੇ ਮੌਕੇ ਦਾ ਸਵਾਗਤ ਕਰਦੇ ਹਾਂ। ਅਕਾਲ ਪੁਰਖ ਦੇ ਆਸਰੇ 'ਤੇ ਅਸੀਂ ਹਿੰਦੁਸਤਾਨ ਦੀ ਅਜ਼ਾਦੀ ਦੇ ਬੇਰੋਕ ਸਫ਼ਰ 'ਤੇ ਚੱਲ ਪਏ ਹਾਂ। ਇੰਡੀਅਨ ਇੰਡੀਪੈਂਡੈਂਸ ਲੀਗ ਦੇ ਸਾਰੇ ਮੈਂਬਰ ਪੱਕਾ ਯਕੀਨ ਰੱਖਦੇ ਹਨ ਕਿ ਸਾਰੀਆਂ ਅਜ਼ਾਦੀ ਦੀਆਂ ਲਹਿਰਾਂ ਜੋ ਦੇਸ਼ ਭਗਤਾਂ ਵੱਲੋਂ ਦੇਸ਼ ਦੇ ਅੰਦਰ ਜਾਂ ਬਾਹਰ ਚਲਾਈਆਂ ਗਈਆਂ ਹਨ, ਉਦੋਂ ਹੀ ਵਧ-ਫੁਲ ਸਕਣਗੀਆਂ, ਜਦੋਂ ਉਹ ਅੰਗਰੇਜ਼ ਦੇ ਖ਼ਿਲਾਫ਼ ਆਪਣੀਆਂ ਬਹਾਦਰਾਨਾ ਲੜਾਈਆਂ ਨਾਲ ਦੁਨੀਆਂ ਭਰ ਦੀ ਹਮਦਰਦੀ ਹਾਸਲ ਕਰ ਲੈਣਗੀਆਂ... ਅਸੀਂ ਸਾਰੇ ਹਿੰਦੀ ਭਾਈ ਅੰਗਰੇਜ਼ੀ ਰਾਜ ਦੀਆਂ ਜੜ੍ਹਾਂ ਉਖੇੜ ਸੁੱਟਣ ਦਾ ਇਕ ਪ੍ਰਣ ਕਰ ਲਈਏ, ਬੇਸ਼ੱਕ ਸਾਨੂੰ ਕਿੰਨੀਆਂ ਤਕਲੀਫਾਂ ਪੈਣ।"

ਲੀਗ ਦੀ ਬੈਂਕਾਕ ਸ਼ਾਖ ਨੇ ਫੈਸਲਾ ਕੀਤਾ ਕਿ ਉਨ੍ਹਾਂ ਦੇ ਪ੍ਰਤੀਨਿਧ ਜਪਾਨੀ ਫੌਜਾਂ ਦੇ ਮੁਖੀਆਂ ਦੇ ਨਾਲ ਰਹਿਣ। ਗਿਆਨੀ ਪ੍ਰੀਤਮ ਸਿੰਘ ਨੂੰ ਇਸ ਕੰਮ ਦਾ ਇੰਚਾਰਜ ਬਣਾਇਆ ਗਿਆ ਸੀ। ਗਿਆਨੀ ਜੀ ਤੇ ਉਨ੍ਹਾਂ ਦੇ ਸਾਥੀਆਂ ਨੇ ਸਖ਼ਤ ਮਿਹਨਤ ਕੀਤੀ। ਸਾਰੀ-ਸਾਰੀ ਰਾਤ ਇਸ਼ਤਿਹਾਰ ਲਿਖਦੇ, ਛਾਪਦੇ ਤੇ ਵੰਡਦੇ। ਉਨ੍ਹਾਂ ਹਰ ਵੱਡੇ ਕਸਬੇ ਵਿਚ ਜਲਸੇ ਤੇ ਕਾਨਫਰੰਸਾਂ ਕੀਤੀਆਂ। ਅਮਨ ਕਮੇਟੀਆਂ ਕਾਇਮ ਕੀਤੀਆਂ। ਵਲੰਟੀਅਰ ਭਰਤੀ ਕੀਤੇ। ਵਲੰਟੀਅਰਾਂ ਨੂੰ ਜਪਾਨੀ ਸਿਪਾਹੀਆਂ ਨਾਲ ਜੰਗਲਾਂ ਵਿਚ ਭੇਜਿਆ ਤਾਂ ਕਿ ਜ਼ਖ਼ਮੀ ਹਿੰਦੀ ਸਿਪਾਹੀਆਂ ਨੂੰ ਨਾਲ ਲੈ ਆਉਣ। ਜ਼ਖ਼ਮੀ ਸਿਪਾਹੀਆਂ ਦੇ ਇਲਾਜ ਲਈ ਇਕੱਤਰ ਕੀਤਾ ਫੰਡ ਵਰਤਿਆ।

ਗਿਆਨੀ ਪ੍ਰੀਤਮ ਸਿੰਘ ਜੀ ਦੀ ਡਾਇਰੀ ਦੇ ਵੇਰਵੇ ਸੰਖੇਪ ਰੂਪ ਵਿਚ ਦੇਣੇ ਜ਼ਰੂਰੀ ਹਨ ਤਾਂ ਕਿ ਉਨ੍ਹਾਂ ਦੇ ਜੀਵਨ ਬਾਰੇ ਕੁਝ ਚਾਨਣਾ ਪੈ ਸਕੇ।

**੧੦ ਦਸੰਬਰ ੧੯੪੧**

੯.੦੫ ਸਵੇਰੇ ਬੈਂਕਾਕ ਤੋਂ ਹਵਾਈ ਜਹਾਜ਼ ਰਾਹੀਂ ੧੨.੦੫ 'ਤੇ ਸੰਘੋਰ ਪਹੁੰਚੇ। ਹਿੰਦੀ ਲੋਕਾਂ ਨੂੰ ਇਕੱਠਾ ਕੀਤਾ। ਹਿੰਦੁਸਤਾਨ ਦਾ ਕੌਮੀ ਤਿਰੰਗਾ ਲਹਿਰਾਇਆ। ਲੀਗ ਦੀ ਸ਼ਾਖ ਬਣਾਈ। ਹਦਈ (ਥਾਈਲੈਂਡ) ਕਾਰ ਵਿਚ ਗਏ। ਲੀਗ ਦੀ ਸ਼ਾਖ ਬਣਾਈ। ਬੈਂਕਾਕ ਦੀ ਲੀਗ ਦਾ ਐਲਾਨ ਦੋਵਾਂ ਥਾਵਾਂ 'ਤੇ ਵੰਡਿਆ। ਸ. ਕਿਸ਼ਨ ਸਿੰਘ, ਅਨਰੋਧ, ਉਝਾ ਜੀ ਅਤੇ ਰਘੁਨੰਦਨ ਪਾਸੀ ਜੀ ਨਾਲ ਸਨ।

**੧੧ ਦਸੰਬਰ ੧੯੪੧**

ਸਵੇਰੇ ੬.੩੦ ਸਾਦਾ (ਥਾਈਲੈਂਡ ਮਲਾਇਆ ਬਾਰਡਰ ਉੱਤੇ) ਮੇਜਰ ਫੂਜੀਵਾੜਾ ਦੋਭਾਸ਼ੀਆ ਊਟਾ, ਗੁਰੂ ਅਤੇ ਲੈਫਟੀਨੈਂਟ ਕਾਕਾ ਮੀਆਂ ਨਾਲ ਗਿਆ... ਮੈਂ ਸ਼ਹਿਰ ਦੇ ਮੇਅਰ ਤੇ ਪੁਲਸ ਅਫਸਰਾਂ ਨੂੰ ਨਸੀਹਤ ਕੀਤੀ ਕਿ ਉਹ ਸ਼ਹਿਰੀਆਂ ਨੂੰ ਵਾਪਸ ਲਿਆਉਣ।

**੧੨ ਦਸੰਬਰ ੧੯੪੧**

ਸ. ਤੇਜਾ ਸਿੰਘ ਕੋਟਾਹ ਬਹਾਰੂ ਫਰੰਟ 'ਤੇ ਗਿਆ। ਸ. ਕਿਸ਼ਨ ਸਿੰਘ, ਸੁਦਰਸ਼ਨ ਓਝਾ ਜੀ, ਸ. ਹਜਾਰਾ ਸਿੰਘ ਬੀਟੋਂਗ ਨੂੰ ਗਏ। ਮੈਂ ੧੧.੩੦ ਵਜੇ ਹਦਈ ਵਾਪਸ ਆ

ਗਿਆ।

ਇਸੇ ਤਰ੍ਹਾਂ ੧੩ ਦਸੰਬਰ, ੧੪ ਦਸੰਬਰ, ੧੫ ਦਸੰਬਰ ਦੀ ਡਾਇਰੀ ਹੈ।

੧੫ ਦਸੰਬਰ ੧੯੪੧ ਦੀ ਲਿਖੀ ਡਾਇਰੀ ਅਨੁਸਾਰ, "ਜਿਤਰਾ ਛਾਉਣੀ ਨੇੜੇ ਦੇ ਜੰਗਲ ਵਿਚ ਸ. ਪ੍ਰੀਤਮ ਸਿੰਘ ਜਨਰਲ ਮੋਹਨ ਸਿੰਘ ਨੂੰ ਮਿਲਿਆ। ਉਹ ਉਸ ਵੇਲੇ ਜਿਤਰਾ ਅਤੇ ਟਿਕੀ, ੧੪ ਪੰਜਾਬ ਰੈਜਮੈਂਟ ਦਾ ਸਭ ਤੋਂ ਵੱਡਾ ਅਫਸਰ ਸੀ। ਕੈਪਟਨ ਮੋਹਨ ਸਿੰਘ ਅਜ਼ਾਦ ਹਿੰਦ ਫੌਜ ਬਣਾਉਣ ਬਾਬਤ ਸੋਚ ਰਿਹਾ ਸੀ। ਜਿਸ ਨਾਲ ਅੰਗਰੇਜ਼ਾਂ ਨੂੰ ਹਿੰਦੁਸਤਾਨ ਵਿੱਚੋਂ ਕੱਢਿਆ ਜਾ ਸਕੇ।

ਜਪਾਨੀ ਫੌਜਾਂ ਦੇ ਨਾਲ-ਨਾਲ ਇਕ ਕਾਰ ਆ ਰਹੀ ਸੀ। ਕਾਰ ਉੱਤੇ ਕੌਮੀ ਤਿਰੰਗਾ ਵੇਖ ਕੇ ਜਨਰਲ ਮੋਹਨ ਸਿੰਘ ਬਹੁਤ ਹੈਰਾਨ ਹੋਏ। ਜਨਰਲ ਮੋਹਨ ਸਿੰਘ ਨੂੰ ਵੇਖ ਕੇ ਗਿਆਨੀ ਪ੍ਰੀਤਮ ਸਿੰਘ ਕਾਰ ਵਿੱਚੋਂ ਉਤਰ ਕੇ ਮਿਲੇ। ਗਿਆਨੀ ਜੀ ਨੇ ਜਨਰਲ ਮੋਹਨ ਸਿੰਘ ਨੂੰ ਅੱਗੇ ਇੰਡੀਅਨ ਇੰਡੀਪੈਂਡੈਂਸ ਲੀਗ ਦਾ ਕੰਮ ਅਤੇ ਮੰਤਵ ਉਨ੍ਹਾਂ ਦੇ ਸਾਹਮਣੇ ਰੱਖਿਆ। ਜਨਰਲ ਮੋਹਨ ਸਿੰਘ ਨੇ ਕਿਹਾ ਕਿ ਉਹ ਉਸ ਨਾਲ ਰਲ ਕੇ ਅਜ਼ਾਦ ਹਿੰਦ ਫੌਜ ਬਣਾਵੇ। ਲੰਮੀ ਬਹਿਸ ਦੇ ਬਾਅਦ ਜਿਸ ਵਿਚ ਮੇਜਰ ਫੂਜੀਵਾੜਾ ਨੇ ਵੀ ਹਿੱਸਾ ਲਿਆ। ਜਨਰਲ ਮੋਹਨ ਸਿੰਘ ਨਾਲ ਹਿੰਦੁਸਤਾਨ ਦੀ ਅਜ਼ਾਦੀ ਦੀ ਲੜਾਈ ਵਿਚ ਸ਼ਾਮਲ ਹੋਣਾ ਅਤੇ ਅੰਗਰੇਜ਼ਾਂ ਖ਼ਿਲਾਫ਼ ਲੜਨਾ ਮੰਨ ਲਿਆ। ਇਹ ਹੀ ਥਾਂ ਸੀ ਜਦੋਂ ਜਨਰਲ ਮੋਹਨ ਸਿੰਘ ਅਤੇ ਉਸ ਦੇ ਪ੪ ਹੋਰ ਸਾਥੀਆਂ ਨੇ ਹਿੰਦੁਸਤਾਨ ਦੀ ਅਜ਼ਾਦੀ ਲਈ ਸਹੁੰਆਂ ਖਾਧੀਆਂ ਸਨ। ਜਿਤਰਾ ਵਿਚ ਜਨਰਲ ਮੋਹਨ ਸਿੰਘ ਨੂੰ ਅਜ਼ਾਦ ਹਿੰਦ ਫੌਜ ਦਾ ਜਨਰਲ ਆਫੀਸਰ ਕਮਾਡਿੰਗ ਬਣਾਇਆ ਗਿਆ। ਤਵਾਰੀਖ਼ ਵਿਚ ਪਹਿਲੀ ਵਾਰ ਗਿਆਨੀ ਪ੍ਰੀਤਮ ਸਿੰਘ ਨੇ ਬੜੇ ਜੋਸ਼ ਨਾਲ ਅਜ਼ਾਦ ਹਿੰਦ ਫੌਜ ਜ਼ਿੰਦਾਬਾਦ ਅਤੇ ਅਜ਼ਾਦ ਹਿੰਦੁਸਤਾਨ ਜ਼ਿੰਦਾਬਾਦ ਦੇ ਨਾਹਰੇ ਲਾਏ। ਕਪਤਾਨ ਮੁਹੰਮਦ ਅਕਰਮ ਖ਼ਾਂ ਅਤੇ ਜਮਾਂਦਾਰ ਸਾਧੂ ਸਿੰਘ ਪਹਿਲੇ ਦੋ ਭਾਰਤੀ ਸਨ ਜਿਹੜੇ ਅਜ਼ਾਦ ਹਿੰਦ ਫੌਜ ਵਿਚ ਪਹਿਲੇ ਦਿਨ ਸ਼ਾਮਲ ਹੋਏ। ਗਿਆਨੀ ਪ੍ਰੀਤਮ ਸਿੰਘ ਪੂਰਨ ਇੰਚਾਰਜ ਬਣਾਏ ਗਏ।

ਇਸ ਤਰ੍ਹਾਂ ਅਜ਼ਾਦ ਹਿੰਦ ਫੌਜ ਦੀ ਸਥਾਪਨਾ ੧੫ ਦਸੰਬਰ ੧੯੪੧ ਨੂੰ ਹੋਈ। ਜਿਸ ਦੇ ਮੁੱਖ ਸੰਸਥਾਪਕ ਗਿਆਨੀ ਪ੍ਰੀਤਮ ਸਿੰਘ ਅਤੇ ਜਨਰਲ ਮੋਹਨ ਸਿੰਘ ਸਨ। ਡਾਇਰੀ ਦੇ ਹੋਰ ਪੰਨਿਆਂ 'ਤੇ ਝਾਤੀ ਮਾਰਿਆਂ ਪਤਾ ਲੱਗਦਾ ਹੈ ਕਿ ਅਜ਼ਾਦ ਹਿੰਦ ਲਈ ਇੰਡੀਅਨ ਇੰਡੀਪੈਂਡੈਂਸ ਲੀਗ ਨੇ ਕਿਵੇਂ ਕੰਮ ਕੀਤਾ।

**੧ ਜਨਵਰੀ ੧੯੪੨**

ਮੈਂ ਆਪਣੇ ਸਾਥੀਆਂ ਨਾਲ ਡਾਇਪਿੰਗ ਤੋਂ ਈਪੋਹ ਪਹੁੰਚਿਆ... ਈਪੋਹ ਵਿਚ ਸ. ਸੁੱਚਾ ਸਿੰਘ, ਸ. ਸੌਦਾਗਰ ਸਿੰਘ, ਸ. ਉੱਤਮ ਸਿੰਘ ਬਹੁਤ ਚੰਗਾ ਕੰਮ ਚਲਾ ਰਹੇ ਹਨ।

**੨ ਜਨਵਰੀ ੧੯੪੨**

ਸਾਰਾ ਦਿਨ ਪ੍ਰਾਪੇਗੰਡੇ ਵਾਲੇ ਇਸ਼ਤਿਹਾਰ ਛਾਪਦਾ ਰਿਹਾ। ਅੰਗਰੇਜ਼ਾਂ ਨੇ ਰਾਸ਼ਨ ਤੇ ਦੂਜੀਆਂ ਵੱਡੀਆਂ ਵਾਈਟ ਵੇਜ਼ ਵਰਗੀਆਂ ਦੁਕਾਨਾਂ ਨੂੰ ਅੱਗ ਲਾ ਦਿੱਤੀ ਸੀ... ਲੋਕ

ਜੰਗਲਾਂ ਵਿਚ ਦੌੜ ਗਏ... ਸ਼ਹਿਰ ਵਿਚ ਲੁੱਟ ਮਾਰ, ਕਤਲ ਹੋਏ। ਔਰਤਾਂ ਦੀ ਬੇਇੱਜ਼ਤੀ ਹੋਈ।

**੩ ਜਨਵਰੀ ੧੯੪੨**

ਕੁਝ ਖਾਧੇ ਪੀਤੇ ਤੋਂ ਬਗੈਰ ਸਾਰਾ ਦਿਨ ਇਸ਼ਤਿਹਾਰ ਛਾਪਣ ਵਿਚ ਲੱਗਾ ਰਿਹਾ। ੨੦੦੦੦ ਇਸ਼ਤਿਹਾਰ ਚਾਰ ਕਾਲਮਾਂ ਦੇ ਤਿਆਰ ਕੀਤੇ। ਸ਼ਾਮ ਵੇਲੇ ਸ. ਗੋਪਾਲ ਸਿੰਘ, ਸ. ਜਗਤ ਸਿੰਘ, ਐਚ.ਏ.ਕੋਨਾਰਡ, ਬਲੀਚੰਦ, ਸ. ਹਨੂਮਾਨ ਸਿੰਘ, ਸ. ਭਗਵਾਨ ਸਿੰਘ, ਸਭ ੪/੧੯ ਹਜ਼ਾਰੀ, ੨/੧੯ ਤੇ ੨/੩੧ ਮਿਲ ਫਰੰਟ 'ਤੇ ਅਸੀਂ ਪੁੱਜ ਗਏ।

**੫ ਜਨਵਰੀ ੧੯੪੨**

ਜਪਾਨੀਆਂ ਦੇ ਖੋਜ ਮਹਿਕਮੇ ਨਾਲ ਅਮਨ ਕਮੇਟੀ ਦੀ ਜਾਣ-ਪਛਾਣ ਕਰਵਾਈ... ਸਿਪਾਹੀ ਸ. ਧਨ ਸਿੰਘ ਨੰਬਰ ੧੬੦੪੭ ਆਫ ੫/੧੪ ਜੋ ਬਹੁਤ ਜ਼ਖ਼ਮੀ ਸੀ। ਉਸ ਨੂੰ ਬਚਾਇਆ।

**੬ ਜਨਵਰੀ ੧੯੪੨**

ਜਨਰਲ ਮੋਹਨ ਸਿੰਘ, ਕਪਤਾਨ ਮੁਹੰਮਦ ਅਕਰਮ ਅਤੇ ੨੫ ਸਿਪਾਹੀ ਫਰੰਟ 'ਤੇ ਗਏ.... ਉਹ ਲੈਫਟੀਨੈਂਟ ਕੁਨੀਸ਼ਕਾ ਨੂੰ ਮਿਲੇ।

ਗਿਆਨੀ ਪ੍ਰੀਤਮ ਸਿੰਘ ਨੇ ਮਲਾਇਆ ਅਤੇ ਕੁਆਲਲੰਪੁਰ ਵਿਚ ਇੰਡੀਅਨ ਇੰਡੀਪੈਂਡੈਂਸ ਲੀਗ ਦੇ ਕਈ ਸੈਂਟਰ ਖੋਲ੍ਹ ਦਿੱਤੇ। ੧੫ ਦਿਨਾਂ ਵਿਚ ਵੀਹ ਹਜ਼ਾਰ ਮੈਂਬਰ ਭਰਤੀ ਕਰ ਲਏ। ਇਸ ਵਕਤ ਕੁਆਲੰਲਪੁਰ ਦੇ ਕੈਂਪ ਵਿਚ ਹਿੰਦੁਸਤਾਨੀ ਜੰਗੀ ਜ਼ਖ਼ਮੀ ਫੌਜੀਆਂ ਦੀ ਗਿਣਤੀ ਪੰਜ ਹਜ਼ਾਰ ਹੋ ਗਈ ਸੀ। ਜਨਰਲ ਮੋਹਨ ਸਿੰਘ, ਕੈਪਟਨ ਮੁਹੰਮਦ ਅਕਰਮ, ਫੂਜੀਵਾੜਾ ਤੇ ਗਿਆਨੀ ਪ੍ਰੀਤਮ ਸਿੰਘ ਨੇ ਬਾਤੂ ਰੋਡ ਦੀ ਇਕ ਇਮਾਰਤ ਵਿਚ ਕੈਂਪ ਖੋਲ੍ਹ ਦਿੱਤਾ। ਸੂਬੇਦਾਰ ਸ. ਉਂਕਾਰ ਸਿੰਘ ੫/੧੪ ਪੰਜਾਬ ਰੈਜਮੈਂਟ ਨੂੰ ਇਸ ਦਾ ਆਰਜੀ ਇੰਚਾਰਜ ਬਣਾ ਦਿੱਤਾ।

ਜਨਵਰੀ ਦੇ ਅਖੀਰ ਤਕ ਸਾਰੇ ਮਲਾਇਆ ਵਿਚ ਇੰਡੀਅਨ ਇੰਡੀਪੈਂਡੈਂਸ ਲੀਗ ਦਾ ਜਾਲ ਵਿਛ ਚੁੱਕਾ ਸੀ।

੧੫ ਫਰਵਰੀ ੧੯੪੨ ਨੂੰ ਸਿੰਘਾਪੁਰ ਵਿਚ ਅੰਗਰੇਜ਼ ਹਾਰ ਗਏ। ਉਨ੍ਹਾਂ ਹਥਿਆਰ ਸੁੱਟ ਦਿੱਤੇ।

੭ ਰਿਆਸਤਾਂ ਵਿਚ ੧੩ ਲੀਗ ਕਮੇਟੀਆਂ ਦੇ ੧੩ ਪ੍ਰਧਾਨ ਤੇ ੮੬੫੦੦ ਮੈਂਬਰ ਸਨ। ਇਸ ਵੱਡੇ ਕਾਰਜ ਦਾ ਸਿਹਰਾ ਗਿਆਨੀ ਪ੍ਰੀਤਮ ਸਿੰਘ ਦੇ ਸਿਰ ਸੀ। ਇਹ ਲੀਗ ਹਿੰਦੀਆਂ ਦਾ ਖਾਸ ਧਿਆਨ ਰੱਖ ਰਹੀ ਸੀ। ਜ਼ਰੂਰਤ ਦੇ ਮੁਤਾਬਿਕ ਮਦਦ ਕਰਦੀ ਸੀ। ਹੁਣ ਅਗਲਾ ਕਦਮ ਚੁੱਕਣ ਲਈ ਚੰਗਾ ਮੌਕਾ ਸੀ। ੯ ਮਾਰਚ ੧੯੪੨ ਸ਼ਾਮ ੩.੩੦ ਵਜੇ ਸਿੰਘਾਪੁਰ ਵਿਚ ਮੇਜਰ ਐਸ.ਸੀ. ਗੋਹੇ ਦੇ ਘਰ ੧੫ ਉੱਚ ਕੋਟੀ ਦੇ ਲੀਡਰ ਇਕੱਠੇ ਹੋਏ। ਜਿਸ ਵਿਚ ਜਨਰਲ ਮੋਹਨ ਸਿੰਘ ਅਤੇ ਕਪਤਾਨ ਮੁਹੰਮਦ ਅਕਰਮ ਵੀ ਸਨ। ਇਸ ਮੀਟਿੰਗ ਦੀ ਪ੍ਰਧਾਨਗੀ ਸ੍ਰੀ ਐਨ ਰਾਘਵਨ ਨੇ ਕੀਤੀ। ਪ੍ਰਧਾਨ

ਨੇ ਮਲਾਇਆ ਦੀ ਹਿੰਦੀ ਕੌਮੀਅਤ ਵੱਲੋਂ ਗਿਆਨੀ ਪ੍ਰੀਤਮ ਸਿੰਘ ਦੇ ਲੀਗ ਅਤੇ ਅਜ਼ਾਦ ਹਿੰਦ ਫੌਜ ਦੇ ਬਣਾਉਣ ਵਿਚ ਹਿੰਮਤ ਤੇ ਦੇਸ਼ ਵਾਸਤੇ ਆਪਾਵਾਰੂ ਘੋਲ ਦੀ ਸ਼ਲਾਘਾ ਦਾ ਰੈਜ਼ੂਲੇਸ਼ਨ ਰੱਖਿਆ। ਜਿਹੜਾ ਸਰਬ ਸੰਮਤੀ ਨਾਲ ਪਾਸ ਹੋਇਆ। ਇਸ ਮੀਟਿੰਗ ਵਿਚ ਫੈਸਲਾ ਕੀਤਾ ਗਿਆ ਕਿ ਪੂਰਬੀ ਏਸ਼ੀਆ ਦੇ ਹਿੰਦੀਆਂ ਦਾ ਇਕ ਪਲੇਟਫਾਰਮ 'ਤੇ ਇਕੱਠੇ ਹੋਣ ਦਾ ਵੇਲਾ ਆ ਗਿਆ ਹੈ। ਹਿੰਦੁਸਤਾਨ ਦੇ ਅੰਦਰ ਅਤੇ ਬਾਹਰ ਫੌਜੀਆਂ ਤੇ ਸ਼ਹਿਰੀਆਂ ਵਿਚ ਅੰਗਰੇਜ਼ਾਂ ਦੇ ਖ਼ਿਲਾਫ਼ ਜ਼ੋਰਦਾਰ ਪ੍ਰਾਪੇਗੰਡਾ ਕੀਤਾ ਜਾਏ। ਸੁਭਾਸ਼ ਚੰਦਰ ਬੋਸ ਨੂੰ ਬੇਨਤੀ ਕੀਤੀ ਜਾਏ ਕਿ ਉਹ ਟੋਕੀਓ ਵਿਚ ਆ ਕੇ ਹਿੰਦੀਆਂ ਦੀ ਅਗਵਾਈ ਕਰੇ। ਇਹ ਮੀਟਿੰਗ ਦੋ ਦਿਨ ਚੱਲਦੀ ਰਹੀ। ਅਖੀਰ ਵਿਚ ਟੋਕੀਓ ਕਾਨਫਰੰਸ ਲਈ ੪ ਡੈਲੀਗੇਟ ਮਲਾਇਆ ਤੋਂ, ੨ ਥਾਈਲੈਂਡ ਤੋਂ ਅਤੇ ੩ ਅਜ਼ਾਦ ਹਿੰਦ ਫੌਜ ਵਿੱਚੋਂ ਨਾਮਜ਼ਦ ਕੀਤੇ। ਮਲਾਇਆ ਦੇ ਚਾਰ ਪ੍ਰਤੀਨਿਧ ਸ੍ਰੀ ਐਨ ਰਾਘਵਨ, ਸ੍ਰੀ ਕੇ.ਏ.ਐਨ ਆਇਰ, ਸ੍ਰੀ ਐਸ. ਸੀ. ਗੋਹੇ, ਸ੍ਰੀ ਪੀ.ਕੇ. ਮੈਨਨ ਤੇ ਥਾਈਲੈਂਡ ਤੋਂ ਗਿਆਨੀ ਪ੍ਰੀਤਮ ਸਿੰਘ ਅਤੇ ਸ੍ਰੀ ਸਤਿਆਨੰਦ ਪੁਰੀ ਚੁਣੇ ਗਏ।

ਇਹ ਨੌ ਡੈਲੀਗੇਟ ਦੋ ਗਰੁੱਪਾਂ ਵਿਚ ਟੋਕੀਓ ਪੁੱਜਣੇ ਸਨ। ਪਹਿਲੇ ਗਰੁੱਪ ਵਿਚ ਚਾਰ ਡੈਲੀਗੇਟ ਸ੍ਰੀ ਨੀਲ ਕੰਠ ਆਇਰ, ਗਿਆਨੀ ਪ੍ਰੀਤਮ ਸਿੰਘ, ਸਵਾਮੀ ਸਤਿਆਨੰਦ ਪੁਰੀ, ਕਪਤਾਨ ਮੁਹੰਮਦ ਅਕਰਮ, ਦੋਭਾਸ਼ੀਆ ਊਟਾਗੁਰੂ ਤੋਂ ਇਲਾਵਾ ਛੇ ਹੋਰ ਜਪਾਨੀ ਸਨ। ਇਹ ੧੩ ਮਾਰਚ ੧੯੪੨ ਨੂੰ ਚੱਲ ਪਏ ਸਨ। ਪਰ ਬਾਅਦ ਵਿਚ ਕੁਝ ਪਤਾ ਨਹੀਂ ਲੱਗਾ।

ਦੂਜੇ ਗਰੁੱਪ ਵਿਚ ਜਨਰਲ ਮੋਹਨ ਸਿੰਘ ਮੁਖੀ ਅਜ਼ਾਦ ਹਿੰਦ ਫੌਜ, ਕਰਨਲ ਸ. ਨਰਿੰਜਨ ਸਿੰਘ ਗਿੱਲ, ਸ੍ਰੀ ਰਾਘਵਨ, ਸ੍ਰੀ ਐਸ.ਸੀ.ਗੋਹੇ ੧੯ ਮਾਰਚ ਨੂੰ ਟੋਕੀਓ ਪਹੁੰਚ ਗਏ। ਉਹ ਆਪਣੇ ਸਾਥੀਆਂ ਦਾ ਇੰਤਜ਼ਾਰ ਕਰਦੇ ਰਹੇ ਪਰ ਵਿਅਰਥ...। ਮਗਰੋਂ ਪਤਾ ਲੱਗਾ ਕਿ ੧੪ ਮਾਰਚ ਨੂੰ ਹਵਾਈ ਜਹਾਜ਼ ਟੋਕੀਓ ਦੇ ਨੇੜੇ ਸੀ ਪਰ ਉਸ ਤੋਂ ਬਾਅਦ... ਕਈ ਮਹੀਨਿਆਂ ਮਗਰੋਂ ਉਨ੍ਹਾਂ ਦੀਆਂ ਹੱਡੀਆਂ ਇਕ ਪਹਾੜੀ ਤੋਂ ਮਿਲੀਆਂ ਦੱਸੀਆਂ ਜਾਂਦੀਆਂ ਹਨ। ਮਲਾਇਆ ਅਤੇ ਥਾਈਲੈਂਡ ਥਾਂ-ਥਾਂ ਸ਼ਰਧਾਂਜਲੀ ਸਮਾਗਮ ਹੋਏ। ਸੁਭਾਸ਼ ਚੰਦਰ ਬੋਸ ਦੀ ਪ੍ਰਧਾਨਗੀ ਹੇਠ ਹੋਏ ਸਮਾਗਮ ਵਿਚ ਟੋਕੀਓ ਦਾ ਪ੍ਰਧਾਨ ਜਨਰਲ ਟੋਜੋ ਨੇ ਵਿਸ਼ੇਸ਼ ਅਫਸੋਸ ਜ਼ਾਹਰ ਕੀਤਾ। ਇਸ ਤਰ੍ਹਾਂ ਦੇਸ਼ ਦੀ ਅਜ਼ਾਦੀ ਦੇ ਘੋਲ ਕਰਨ ਵਾਲਿਆਂ ਵਿੱਚੋਂ ਸੁਭਾਸ਼ ਚੰਦਰ ਬੋਸ ਤੋਂ ਪਹਿਲਾਂ ਗਿਆਨੀ ਪ੍ਰੀਤਮ ਸਿੰਘ ਸਰਲੀ ਵਾਲਿਆਂ ਦੇ ਹਵਾਈ ਜਹਾਜ਼ ਦਾ ਏਅਰ ਕਰੈਸ਼ ਉਸੇ ਸਾਜ਼ਸ਼ ਤਹਿਤ ਹੋਇਆ ਜਿਸ ਸਾਜ਼ਸ਼ ਤਹਿਤ ਸੁਭਾਸ਼ ਚੰਦਰ ਬੋਸ ਦਾ ਕਤਲ ਕੀਤਾ ਗਿਆ ਸੀ। ਇਹ ਗੁੱਥੀ ਹੁਣ ਤਕ ਨਹੀਂ ਸੁਲਝੀ ਜਾਂ ਕਿਸੇ ਨੇ ਇਸ ਨੂੰ ਸੁਲਝਾਉਣ ਦੀ ਜ਼ਿੰਮੇਵਾਰੀ ਮਹਿਸੂਸ ਨਹੀਂ ਕੀਤੀ। ਹਿੰਦੁਸਤਾਨ ਦੀ ਅਜ਼ਾਦੀ ਲਈ ਅਪਣੀ ਜਵਾਨੀ, ਬੱਲ-ਬੁੱਧ ਕੁਰਬਾਨ ਕਰ ਦੇਣ ਵਾਲੇ ਗਿਆਨੀ ਪ੍ਰੀਤਮ ਸਿੰਘ ਸਰਲੀ ਖੁਰਦ ਵਾਲਿਆਂ ਦੀਆਂ ਹੱਡੀਆਂ ਟੋਕੀਓ ਦੀ ਕਿਸੇ ਅਣਦੱਸੀ ਪਹਾੜੀ 'ਤੇ ਨੇਸਤੋ-ਨਾਬੂਦ ਹੋ ਗਈਆਂ। ਜਿਨ੍ਹਾਂ 'ਤੇ ਕੇਵਲ ਤ੍ਰੇਲ ਹੀ ਹੰਝੂ ਕੇਰਦੀ ਹੋਵੇਗੀ। ■

# ਅਜੋਕੇ ਮਨੁੱਖ ਦੀ ਦਾਨਵੀ ਬਿਰਤੀ ਦਾ ਇਕ ਸ਼ਰਮਨਾਕ ਕਾਰਾ! ਭਰੂਣ ਹੱਤਿਆ

*-ਸ. ਦਿਲਜੀਤ ਸਿੰਘ**

ਧਰਤੀ, ਅਕਾਸ਼ ਅਤੇ ਪਾਣੀ ਵਿਚ ਕੁਦਰਤ ਨੇ ਲੱਖਾਂ ਤਰ੍ਹਾਂ ਦੇ ਜੀਵ-ਜੰਤੂ, ਪਸ਼ੂ-ਪੰਛੀ ਆਦਿ ਪੈਦਾ ਕੀਤੇ ਹਨ। ਇਹ ਆਪਣੀ-ਆਪਣੀ ਥਾਂ 'ਤੇ ਸਾਰੇ ਹੀ ਮਹੱਤਵ ਰੱਖਦੇ ਹਨ। ਇਨ੍ਹਾਂ 'ਚੋਂ ਮਨੁੱਖ ਪ੍ਰਕ੍ਰਿਤੀ ਦੀ ਇਕ ਅਜਿਹੀ ਰਚਨਾ ਹੈ ਜਿਸ ਨੂੰ ਸਰਵ-ਉੱਚ ਕਹਿਣ ਦੇ ਸਬੰਧੀ ਕੋਈ ਦੋ ਰਾਵਾਂ ਨਹੀਂ। ਪੰਜਵੇਂ ਪਾਤਸ਼ਾਹ ਜੀ ਦਾ ਫੁਰਮਾਨ ਹੈ:

*ਕਈ ਜਨਮ ਭਏ ਕੀਟ ਪਤੰਗਾ॥ ਕਈ ਜਨਮ ਗਜ ਮੀਨ ਕੁਰੰਗਾ॥*
*ਕਈ ਜਨਮ ਪੰਖੀ ਸਰਪ ਹੋਇਓ॥ ਕਈ ਜਨਮ ਹੈਵਰ ਬ੍ਰਿਖ ਜੋਇਓ॥੧॥*
*ਮਿਲੁ ਜਗਦੀਸ ਮਿਲਨ ਕੀ ਬਰੀਆ॥ ਚਿਰੰਕਾਲ ਇਹ ਦੇਹ ਸੰਜਰੀਆ॥*
*(ਪੰਨਾ ੧੭੬)*

ਅਰਥਾਤ ਮਨੁੱਖ ਬਹੁਤ ਸਾਰੀਆਂ ਜੂਨਾਂ ਭੋਗਦਾ ਹੋਇਆ ਹੀ ਇਸ ਜੂਨ ਵਿਚ ਆਇਆ ਹੈ। ਇਸੇ ਸੰਦਰਭ ਵਿਚ ਹੀ ਗੁਰਬਾਣੀ ਦਾ ਫੁਰਮਾਨ ਹੈ:

*ਭਈ ਪਰਾਪਤਿ ਮਾਨੁਖ ਦੇਹੁਰੀਆ॥*
*ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ॥* *(ਪੰਨਾ ੧੨)*

ਭਾਵ ਮਨੁੱਖਾ ਜੂਨ ਹੀ ਅਜਿਹੀ ਜੂਨ ਹੈ ਜਿਸ ਵਿਚ ਮਨੁੱਖ ਮਾਤਰ ਉਸ ਪਰਮ ਪਿਤਾ ਪਰਮਾਤਮਾ ਨਾਲ ਅਭੇਦ ਹੋਣ ਸਬੰਧੀ ਯਤਨ ਕਰ ਸਕਦਾ ਹੈ। ਮਾਨਸ ਜਨਮ ਨੂੰ ਗੁਰਬਾਣੀ ਦੁਰਲੱਭ ਮੰਨਦੀ ਹੈ ਅਤੇ 'ਹੋਇ ਨ ਬਾਰੈ ਬਾਰ' ਦੀ ਚਿਤਾਵਨੀ ਵੀ ਦਿੰਦੀ ਹੈ।

ਮਨੁੱਖਾ ਜੂਨ ਵਿਚ ਇਸਤਰੀ-ਪੁਰਸ਼ ਦੋਵੇਂ ਹੀ ਰਚਨਹਾਰੇ ਦੀ ਸਰਵ ਉੱਤਮ ਰਚਨਾ ਹਨ। ਉਸ ਰਚਨਹਾਰੇ ਨੇ ਇਸ ਵਿਚ ਸਮਤੋਲ ਵੀ ਰੱਖਿਆ ਹੋਇਆ ਹੈ। ਸਿੱਖ ਧਰਮ ਵਿਚ ਬਾਕੀ ਧਰਮਾਂ ਨਾਲੋਂ ਇਸਤਰੀ ਜਾਤੀ ਨੂੰ ਵੱਧ ਸਨਮਾਨ ਹਾਸਲ ਹੈ। ਗੁਰਬਾਣੀ ਇਸਤਰੀ ਜਾਤੀ ਨੂੰ ਇਸ ਸੰਸਾਰ ਦੀ ਜਨਨੀ ਮੰਨਦੀ ਹੈ ਅਤੇ ਇਸ ਨੂੰ ਮੰਦਾ ਕਹਿਣ ਤੋਂ ਵਰਜਦੀ ਹੈ। ਫੁਰਮਾਨ ਹੈ:

*ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ॥* *(ਪੰਨਾ ੪੭੩)*

ਗੁਰਬਾਣੀ ਇਹ ਵੀ ਮੰਨਦੀ ਹੈ ਕਿ ਜਨਨੀ ਦੇ ਰੂਪ ਵਿਚ ਇਸਤਰੀ ਹੀ ਮਨੁੱਖ ਨੂੰ ਪਰਮ ਪਿਤਾ ਪਰਮਾਤਮਾ ਨਾਲ ਮਿਲਾਪ ਲਈ ਪ੍ਰੇਰਨਾ ਸ੍ਰੋਤ ਹੋ ਸਕਦੀ ਹੈ।

*ਜਿਨ ਹਰਿ ਹਿਰਦੈ ਨਾਮੁ ਨਾ ਬਸਿਓ ਤਿਨ ਮਾਤ ਕੀਜੈ ਹਰਿ ਬਾਂਝਾ॥(ਪੰਨਾ ੬੯੭)*

** ਮੀਤ ਸਕੱਤਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ। ਮੋ: ੯੮੧੪੮-੯੮੫੭੦*

ਸੱਪ ਜਾਤੀ ਬਾਰੇ ਕਿਹਾ ਜਾਂਦਾ ਹੈ ਕਿ ਇਹ ਆਪਣੀ ਹੀ ਵੰਸ਼ ਤਬਾਹ ਕਰਦੇ ਹਨ। ਹੁਣ ਮਨੁੱਖ ਵਿਚ ਵੀ ਅਜਿਹੀ ਬਿਰਤੀ ਪ੍ਰਵੇਸ਼ ਕਰ ਗਈ ਹੈ ਜਿਸ ਨਾਲ ਉਹ ਆਪਣੇ ਵੰਸ਼ ਨੂੰ ਅੱਗੇ ਤੋਰਨ ਵਾਲੀ ਭਾਵ ਇਸਤਰੀ ਜਾਤੀ ਨੂੰ ਗਰਭ ਵਿਚ ਹੀ ਮਾਰਨ ਲੱਗ ਪਿਆ ਹੈ। ਇਹ ਗ਼ੈਰ ਮਾਨਵੀ ਅਤੇ ਪ੍ਰਕਿਰਤੀ ਦੇ ਨਿਯਮਾਂ ਦੇ ਖ਼ਿਲਾਫ਼ ਹੈ। ਇਸ ਨਾਲ ਮਨੁੱਖ ਅਤੇ ਇਸਤਰੀ ਦੇ ਸਮਤੋਲ ਵਿਚ ਵੀ ਫਰਕ ਆਇਆ ਹੈ।

ਸੰਯੁਕਤ ਰਾਸ਼ਟਰ ਪਾਪੂਲੇਸ਼ਨ ਫੰਡ (ਯੂ.ਐਨ.ਐਫ.ਪੀ.ਏ) ਨੇ ਭਾਰਤ ਦੇ ਕਈ ਰਾਜਾਂ 'ਚ ਮੁੰਡਿਆਂ ਦੇ ਮੁਕਾਬਲੇ ਕੁੜੀਆਂ ਦੀ ਲਗਾਤਾਰ ਘੱਟ ਰਹੀ ਗਿਣਤੀ 'ਤੇ ਚਿੰਤਾ ਦਾ ਪ੍ਰਗਟਾਵਾ ਕੀਤਾ ਹੈ। ਉਨ੍ਹਾਂ ਨੇ ਮੁਲਕ ਦੀ ਸਰਕਾਰ ਨੂੰ ਇਸ ਨਾਲ ਸੰਬੰਧਿਤ ਕਾਨੂੰਨ ਨੂੰ ਪ੍ਰਭਾਵਸ਼ਾਲੀ ਢੰਗ ਨਾਲ ਲਾਗੂ ਕਰ ਕੇ ਇਹ ਵਰਤਾਰਾ ਰੋਕਣ ਲਈ ਵੀ ਕਿਹਾ ਹੈ।

ਹਰਿਆਣਾ, ਪੰਜਾਬ, ਦਿੱਲੀ, ਹਿਮਾਚਲ ਪ੍ਰਦੇਸ਼ ਤੇ ਗੁਜਰਾਤ 'ਚ ਮੁੰਡਿਆਂ ਪਿੱਛੇ ਕੁੜੀਆਂ ਦੀ ਗਿਣਤੀ ਘਟ ਗਈ ਹੈ।

ਸਰਵੇ ਰਿਪੋਰਟਾਂ ਨੇ ਅਜੋਕੇ ਮਨੁੱਖ ਦੀ ਦਾਨਵੀਂ ਬਿਰਤੀ ਨੂੰ ਨੰਗਾ ਕਰ ਕੇ ਰੱਖ ਦਿੱਤਾ ਹੈ। ਇਹ ਸਾਇੰਸ ਦਾ ਦੁਰਉਪਯੋਗ ਹੀ ਕਿਹਾ ਜਾ ਸਕਦਾ ਹੈ ਕਿ ਜਨਮ ਤੋਂ ਪਹਿਲਾਂ ਹੀ ਲੜਕੀ ਨੂੰ ਖਤਮ ਕਰ ਦਿੱਤਾ ਜਾਂਦਾ ਹੈ। ਇਸ ਦਾ ਇਕ ਕਾਰਨ ਤਾਂ ਇਹ ਜਾਪਦਾ ਹੈ ਕਿ ਅਜੋਕੇ ਮਾਨਵੀਂ ਸਮਾਜ ਨੇ ਇਸਤਰੀ ਜਾਤੀ ਨੂੰ ਬਰਾਬਰ ਦਾ ਦਰਜਾ ਆਪਣੇ ਧੁਰ ਅੰਦਰ ਤੋਂ ਦਿੱਤਾ ਹੀ ਨਹੀਂ ਜਾਂ ਫਿਰ ਹੋ ਸਕਦਾ ਹੈ ਕਿ ਦਹੇਜ ਦੀ ਲਾਲਚੀ ਬਿਰਤੀ ਵਾਲੇ ਇਸ ਯੁੱਗ, ਜਿੱਥੇ ਹਰ ਰੋਜ਼ ਨਵ-ਵਿਆਹੁਤਾ ਲੜਕੀਆਂ ਨੂੰ ਤੇਲ ਪਾ ਕੇ ਸਾੜਿਆ ਜਾਂਦਾ ਹੈ, ਵਿਚ ਗਰੀਬ ਆਦਮੀ ਦਹੇਜ ਦੇ ਲੋਭੀਆਂ ਦੇ ਢਿੱਡ ਭਰ ਸਕਣ ਦੀ ਸਮਰੱਥਾ ਨਾ ਰੱਖਦਾ ਹੋਇਆ, ਉਹ ਇਹ ਅਪਰਾਧ ਕਰਦਾ ਹੋਵੇ। ਅਲਟਰਾ ਸਾਊਂਡ ਦੇ ਨਾਮ 'ਤੇ ਥਾਂ-ਥਾਂ ਖੁੱਲ੍ਹੀਆਂ ਕਈ ਮੌਤ ਦੀਆਂ ਦੁਕਾਨਾਂ ਵਾਲੇ ਲਾਲਚ ਵੱਸ, ਪੈਸੇ ਦੀ ਖਾਤਰ ਵੀ ਇਹ ਕਾਰਾ ਕਰ ਰਹੇ ਹਨ। ਸ਼ਰਮਨਾਕ ਗੱਲ ਹੈ ਕਿ ਕੁਝ ਅਲਟਰਾ ਸਾਊਂਡ ਵਾਲੇ ਕੁਝ ਪੈਸਿਆਂ ਦੀ ਖਾਤਰ ਹੀ ਗਰਭ ਵਿਚ ਲੜਕਾ ਹੋਣ ਦੇ ਬਾਵਜੂਦ ਲੜਕੀ ਹੋਣ ਦੀ ਰਿਪੋਰਟ ਸਿਰਫ ਇਸ ਕਰਕੇ ਦਿੰਦੇ ਹਨ ਕਿ ਗਰਭਪਾਤ ਦੇ ਪੈਸੇ ਵੀ ਕਮਾ ਸਕਣ। ਇਸ ਦਰਦਨਾਕ ਰੁਝਾਨ ਨੂੰ ਚਿੰਤਾਜਨਕ ਮਹਿਸੂਸਦਿਆਂ ਇਸ ਨੂੰ ਰੋਕਣ ਲਈ ਪੰਜ ਸਿੰਘ ਸਾਹਿਬਾਨ ਨੇ ਸ੍ਰੀ ਅਕਾਲ ਤਖਤ ਸਾਹਿਬ ਤੋਂ ਮਿਤੀ ੧੮-੪-੨੦੦੧ ਨੂੰ ਜੋ ਸੰਦੇਸ਼ ਜਾਰੀ ਕੀਤਾ ਹੋਇਆ ਹੈ, ਉਸ ਦੀ ਤਫ਼ਸੀਲ ਇਸ ਤਰ੍ਹਾਂ ਹੈ:-

*"ਸਿੱਖ ਧਰਮ ਇਕ ਵਿਗਿਆਨਕ ਅਤੇ ਸਰਬੱਤ ਦੇ ਭਲੇ ਦੇ ਅਗਾਂਹ-ਵਧੂ ਫ਼ਲਸਫ਼ੇ ਵਾਲਾ ਧਰਮ ਹੋਣ ਕਰਕੇ ਗੁਰੂ ਸਾਹਿਬਾਨ ਨੇ ਇਸਤਰੀ ਜਾਤੀ ਨੂੰ ਮਨੁੱਖੀ ਸਮਾਜ ਵਿਚ ਅਤਿ ਸਤਿਕਾਰ ਭਰਿਆ ਰੁਤਬਾ ਬਖ਼ਸ਼ਿਆ ਹੈ। ਇਸਤਰੀ ਜਾਤੀ ਨਾਲ ਹੁੰਦੇ ਵਿਤਕਰੇ ਤੇ ਨਿਰਾਦਰ ਨੂੰ ਵੇਖ ਕੇ ਹੀ ਗੁਰੂ ਨਾਨਕ ਦੇਵ ਜੀ ਨੇ ਬੁਲੰਦ ਅਵਾਜ਼ ਵਿਚ 'ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ' ਦਾ ਫੁਰਮਾਨ ਕੀਤਾ ਸੀ। ਸਿੱਖ ਇਤਿਹਾਸ ਵਿਚ ਇਸੇ ਵਿਚਾਰ ਦਾ ਹੀ ਅਸਲੀ ਰੂਪ ਮਾਤਾ ਖੀਵੀ ਜੀ ਵੱਲੋਂ ਲੰਗਰ ਦੀ*

*ਜ਼ਿੰਮੇਵਾਰੀ ਅਤੇ ਖਾਲਸਾ ਸਾਜਨਾ ਸਮੇਂ ਮਾਤਾ ਜੀ ਵੱਲੋਂ ਅੰਮ੍ਰਿਤ ਦੇ ਬਾਟੇ ਵਿਚ ਪਤਾਸੇ ਪਾਉਣ ਦੇ ਕੌਤਕ ਰਾਹੀਂ ਨਜ਼ਰ ਆਉਂਦਾ ਹੈ।*

*ਸਿੱਖ ਰਹਿਤਨਾਮਿਆਂ ਅਤੇ ਸਿੱਖ ਰਹਿਤ ਮਰਯਾਦਾ ਵਿਚ ਕੁੜੀ ਮਾਰ ਨਾਲ ਰੋਟੀ ਬੇਟੀ ਦੀ ਸਾਂਝ ਨਾ ਰੱਖਣ ਦਾ ਆਦੇਸ਼ ਵੀ ਇਸੇ ਵਿਚਾਰਧਾਰਾ ਦਾ ਹੀ ਹਿੱਸਾ ਹੈ। ਅੱਜ ਗਰਭ ਵਿਚ ਪਲ ਰਹੇ ਬੱਚੇ ਦੀ ਤੰਦਰੁਸਤੀ ਜਾਚਣ ਲਈ ਸਿਹਤ ਵਿਗਿਆਨੀਆਂ ਵੱਲੋਂ ਕੀਤੀ ਖੋਜ ਦੀ ਦੁਰਵਰਤੋਂ ਕਰ ਕੇ ਗਰਭ ਟੈਸਟ ਰਾਹੀਂ ਲੜਕੀ ਦਾ ਪਤਾ ਲੱਗਣ ਤੇ ਬਹੁਤ ਸਾਰੇ ਨਾਸਮਝ ਲੋਕਾਂ ਵੱਲੋਂ ਭਰੂਣ ਹੱਤਿਆ ਕਰ ਦਿੱਤੀ ਜਾਂਦੀ ਹੈ। ਇਸ ਰੁਝਾਨ ਦੇ ਦਿਨੋਂ-ਦਿਨ ਵਧਣ ਕਰਕੇ ਜਿੱਥੇ ਮਨੁੱਖੀ ਰੂਹ ਦੇ ਇਸਤਰੀ ਜਾਮੇ ਦਾ ਅਪਮਾਨ ਕੀਤਾ ਜਾ ਰਿਹਾ ਹੈ ਉੱਥੇ ਨਾਲ ਹੀ ਪੁਰਖਾਂ ਦੇ ਮੁਕਾਬਲੇ ਇਸਤਰੀਆਂ ਦੀ ਨਿਤਾਪ੍ਰਤੀ ਘੱਟ ਰਹੀ ਗਿਣਤੀ ਕਾਰਨ ਅਣਸੁਖਾਵੀਂ ਸਮਾਜਿਕ ਸਥਿਤੀ ਬਣਦੀ ਜਾ ਰਹੀ ਹੈ। ਸਿੱਖ ਸੰਗਤਾਂ ਅਤੇ ਵਿਚਾਰਵਾਨਾਂ ਵੱਲੋਂ ਇਸ ਸਬੰਧੀ ਚਿੰਤਾ ਪ੍ਰਗਟ ਕਰਨ ਵਾਲੇ ਪੱਤਰ ਸਿੰਘ-ਸਾਹਿਬਾਨ ਪਾਸ ਨਿਰੰਤਰ ਪਹੁੰਚ ਰਹੇ ਹਨ। ਇਸ ਅਣਮਨੁੱਖੀ, ਅਨੈਤਿਕ ਅਤੇ ਅਧਾਰਮਿਕ ਬਿਰਤੀ ਨੂੰ ਠੱਲ ਪਾਉਂਣ ਲਈ ਪੰਜ ਸਿੰਘ ਸਾਹਿਬਾਨ ਵੱਲੋਂ ਗੁਰਮਤਿ ਵਿਚਾਰਧਾਰਾ ਦੀ ਰੋਸ਼ਨੀ ਵਿਚ ਸ੍ਰੀ ਅਕਾਲ ਤਖਤ ਸਾਹਿਬ ਤੋਂ ਸਮੁੱਚੇ ਗੁਰੂ ਨਾਨਕ ਨਾਮ ਲੇਵਾ ਗੁਰਸਿੱਖਾਂ ਨੂੰ ਇਹ ਆਦੇਸ਼ ਦਿੱਤਾ ਜਾਂਦਾ ਹੈ ਕਿ ਕੋਈ ਵੀ ਗੁਰਸਿੱਖ ਮਾਈ ਭਾਈ ਮਾਤਾ ਦੇ ਗਰਭ ਵਿਚ ਲੜਕੀ ਦਾ ਪਤਾ ਲੱਗਣ 'ਤੇ ਭਰੂਣ ਹੱਤਿਆ ਦਾ ਮਨਮੁਖੀ ਕਾਰਾ ਨਾ ਕਰੇ। ਸਿੱਖ ਰਹਿਤ ਮਰਯਾਦਾ ਅਨੁਸਾਰ ਐਸਾ ਕਰਨ ਵਾਲਾ ਵਿਅਕਤੀ ਤਨਖਾਹੀਆ ਹੈ। ਬਾਕੀ ਮਨੁੱਖ ਭਾਈਚਾਰੇ ਨੂੰ ਵੀ ਸਾਡਾ ਇਹੋ ਸੰਦੇਸ਼ ਹੈ ਕਿ ਅਸੀਂ ਸਾਰੇ ਆਪਣੇ ਪੁਰਸ਼ ਦੇ ਵਖਰੇਵੇਂ ਤੋਂ ਉੱਪਰ ਉੱਠ ਕੇ ਇੱਕੋ ਜਿਹਾ ਮਾਣ ਸਤਿਕਾਰ ਕਰੀਏ।"*

ਉਪਰੋਕਤ ਹੁਕਮ ਦੀ ਹਰ ਪਾਸਿਓਂ ਭਰਵੀਂ ਪ੍ਰਸ਼ੰਸਾ ਹੋਈ ਹੈ ਤੇ ਬਹੁਤ ਸਾਰੀਆਂ ਅਖ਼ਬਾਰਾਂ ਨੇ ਇਸ ਉਪਰਾਲੇ ਨੂੰ ਸਲਾਹੁਣਯੋਗ ਤੇ ਸਮੇਂ ਦੀ ਮੰਗ ਕਰਾਰ ਦਿੱਤਾ ਹੈ। ਪਰ ਇਹ ਸਭ ਧਿਰਾਂ ਦੇ ਸਹਿਯੋਗ ਤੇ ਨੇਕ ਨੀਤੀ ਬਗੈਰ ਸਫਲ ਹੋਣਾ ਔਖਾ ਹੈ। ਸਭਨਾਂ ਨੂੰ ਇਸ ਸੁਧਾਰਵਾਦੀ ਸੋਚ ਦਾ ਪੱਲਾ ਫੜਨਾ ਚਾਹੀਦਾ ਹੈ। ਸਰਕਾਰਾਂ, ਸਮਾਜ ਸੇਵੀ ਜਥੇਬੰਦੀਆਂ ਤੇ ਨਿਸ਼ਕਾਮ ਸੇਵਕਾਂ ਨੂੰ ਇਸ ਪਾਸੇ ਵੱਲ ਲੋੜੋਂ ਵੱਧ ਜਾਗਰੂਕਤਾ ਪੈਦਾ ਕਰਨੀ ਪਵੇਗੀ।

ਸਰਕਾਰ ਵੱਲੋਂ ਗਰਭ ਨਿਰੀਖਣ ਟੈਸਟ 'ਤੇ ਪਾਬੰਦੀ ਲਗਾਈ ਹੋਈ ਹੈ। ਧਾਰਮਿਕ ਅਵੱਗਿਆ ਅਤੇ ਗ਼ੈਰਮਾਨਵੀਂ ਅਪਰਾਧ ਕਰਨ ਵਾਲੇ ਲੋਕਾਂ ਨੂੰ ਖ਼ਬਰਦਾਰ ਕਰ ਕੇ ਜਥੇਦਾਰ ਸਾਹਿਬ ਸ੍ਰੀ ਅਕਾਲ ਤਖਤ ਸਾਹਿਬ ਨੇ ਇਸ ਸਬੰਧੀ ਹੁਕਮਨਾਮਾ ਜਾਰੀ ਕਰ ਕੇ ਸਿਹਤਮੰਦ ਸੇਧ ਦਿੱਤੀ ਹੋਈ ਹੈ। ਯੂ.ਐਨ.ਐਫ.ਪੀ.ਏ. ਦੇ ਪ੍ਰਤੀਨਿਧ ਹੈਂਡਰਿਕ ਵਾਨ ਡੇਰ ਪਾਲ ਦਾ ਕਹਿਣਾ ਹੈ ਕਿ ਲੋਕਾਂ ਦੀ ਪੁੱਤਰਾਂ ਲਈ ਰਵਾਇਤੀ ਤਰਜੀਹ ਤੇ ਬੱਚੇ ਦਾ ਲਿੰਗ ਦੱਸਣ ਵਾਲੀ ਆਧੁਨਿਕ ਤਕਨੀਕ ਸੌਖੀ ਉਪਲਬਧ ਹੋਣ ਕਾਰਨ ਕੁੜੀਆਂ ਦੀ ਗਿਣਤੀ ਘਟ ਰਹੀ ਹੈ। ਭਾਰਤ ਵਿਚ ਕੁੜੀਆਂ ਦੀ ਘਟ ਰਹੀ ਲਗਾਤਾਰ

ਗਿਣਤੀ ਜੇ ਸੰਯੁਕਤ ਰਾਸ਼ਟਰ ਲਈ ਵੀ ਚਿੰਤਾ ਦਾ ਵਿਸ਼ਾ ਹੈ ਤਾਂ ਇਸ ਦਾ ਹੱਲ ਸਰਕਾਰਾਂ ਨੂੰ ਤੁਰੰਤ ਕੱਢਣਾ ਚਾਹੀਦਾ ਹੈ। ਹੈਰਾਨੀ ਤਾਂ ਇਹ ਹੈ ਕਿ ਭਰੂਣ ਹੱਤਿਆ ਨੂੰ ਰੋਕਣ ਲਈ ਕਾਨੂੰਨ ਵੀ ਬਣਿਆ ਹੋਇਆ ਹੈ ਪਰ ਉਸ ਨੂੰ ਸਖ਼ਤੀ ਨਾਲ ਲਾਗੂ ਨਹੀਂ ਕੀਤਾ ਜਾ ਰਿਹਾ। ਸੋ ਇਸ ਵੇਲੇ ਫੌਰੀ ਤੌਰ 'ਤੇ ਲੋੜ ਹੈ ਕਿ ਹਰ ਥਾਂ ਭਰੂਣ ਹੱਤਿਆ ਕਾਨੂੰਨ ਨੂੰ ਸਖ਼ਤੀ ਨਾਲ ਲਾਗੂ ਕੀਤਾ ਜਾਵੇ। ਜਿਹੜਾ ਵੀ ਮਾਂ-ਪਿਉ ਜਾਂ ਡਾਕਟਰ ਇਸ ਸ਼ਰਮਨਾਕ ਕਾਰੇ ਵਿਚ ਸ਼ਾਮਲ ਹੁੰਦਾ ਫੜਿਆ ਜਾਵੇ ਉਨ੍ਹਾਂ ਲਈ ਸਖ਼ਤ ਸਜ਼ਾ ਦਾ ਪ੍ਰਬੰਧ ਹੋਵੇ। ਸਰਕਾਰਾਂ ਕਾਨੂੰਨ ਬਣਾ ਕੇ ਬਰੀ ਨਹੀਂ ਹੋ ਜਾਂਦੀਆਂ, ਉਨ੍ਹਾਂ ਨੂੰ ਇਸ 'ਤੇ ਅਮਲ ਯਕੀਨੀ ਬਣਾਉਣਾ ਚਾਹੀਦਾ ਹੈ।

ਸਰਕਾਰ ਨੇ ਪੰਘੂੜਾ ਸਕੀਮ ਲਾਗੂ ਕੀਤੀ ਤੇ ਕਈ ਥਾਵਾਂ 'ਤੇ ਪੰਘੂੜੇ ਰਖਵਾ ਦਿੱਤੇ ਤੇ ਐਲਾਨ ਕੀਤਾ ਕਿ ਜਿਸ ਨੂੰ ਲੜਕੀ ਨਾ ਚਾਹੀਦੀ ਹੋਵੇ ਉਸ ਨੂੰ ਮਾਰੇ ਨਾ ਇਨ੍ਹਾਂ ਪੰਘੂੜਿਆਂ ਵਿਚ ਰੱਖ ਦੇਵੇ, ਸਰਕਾਰ ਖੁਦ ਪਾਲ ਲਵੇਗੀ। ਕੁਝ ਈਸਾਈ ਸੰਸਥਾਵਾਂ ਨੇ ਵੀ ਅਜਿਹੇ ਖੁੱਲੇ ਐਲਾਨ ਕੀਤੇ ਪਰ ਇਸ ਦਾ ਹੁੰਗਾਰਾ ਕੁਝ ਕੇਸਾਂ ਤਕ ਹੀ ਸੀਮਤ ਰਿਹਾ। ਭਾਵੇ ਕਿ ਅਜਿਹੇ ਪ੍ਰਚਾਰ ਦਾ ਦਿਲ ਟੁੰਬਵਾਂ ਪ੍ਰਭਾਵ ਪੈਂਦਾ ਹੈ। ਸਮਾਜਿਕ ਅਤੇ ਧਾਰਮਿਕ ਤੌਰ 'ਤੇ ਚੇਤੰਨ ਮਨੁੱਖਾਂ ਨੂੰ ਇਸ ਮਾਨਸਿਕਤਾ ਨੂੰ ਬਦਲਣ ਲਈ ਵੱਡੇ ਯਤਨ ਕਰਨੇ ਪੈਣਗੇ। ਮਾਪਿਆਂ ਅਤੇ ਖਾਸ ਤੌਰ 'ਤੇ ਇਸਤਰੀਆਂ ਵਿਚ ਜਾਗ੍ਰਿਤੀ ਲਿਆਉਣੀ ਪਵੇਗੀ। ਕਾਲਜਾਂ, ਯੂਨੀਵਰਸਿਟੀਆਂ ਵਿਚ ਪੜ੍ਹਦੀਆਂ ਅਤੇ ਆਪਣੇ ਹੱਕਾਂ ਲਈ ਜਾਗਰੂਕ ਲੜਕੀਆਂ ਨੂੰ ਇਸ ਖੇਤਰ ਵਿਚ ਅੱਗੇ ਆਉਣਾ ਚਾਹੀਦਾ ਹੈ। ਬਿਹਤਰ ਇਹੀ ਹੋਵੇਗਾ ਕਿ ਇਸਤਰੀਆਂ ਨੂੰ ਪੱਛੜੇਪਣ ਦੇ ਜੂਲੇ ਹੇਠੋਂ ਕੱਢਿਆ ਜਾਵੇ। ਉਨ੍ਹਾਂ ਨੂੰ ਸਿੱਖਿਆ ਅਤੇ ਰੁਜ਼ਗਾਰ ਰਾਹੀਂ ਸਮਰੱਥ ਬਣਾਇਆ ਜਾਵੇ। ਹਰ ਪੱਧਰ 'ਤੇ ਧੀਆਂ ਦੀ ਰਖਵਾਲੀ ਲਈ ਸੈਮੀਨਾਰ ਤੇ ਨੁੱਕੜ ਜਾਗ੍ਰਿਤੀ ਮੁਹਿੰਮਾਂ ਚਲਾਈਆਂ ਜਾਣ, ਨੁਮਾਇਸ਼ਾਂ ਅਤੇ ਰੇਡੀਓ, ਟੀ.ਵੀ ਚੈਨਲਾਂ ਰਾਹੀਂ ਪ੍ਰਚਾਰ ਕੀਤਾ ਜਾਵੇ, ਇਸਤਰੀਆਂ ਦੀਆਂ ਪ੍ਰਾਪਤੀਆਂ ਦਰਸਾਈਆਂ ਜਾਣ ਖਾਸ ਕਰਕੇ ਪੰਚਾਇਤਾਂ ਜੋ ਸਰਕਾਰ ਦੀ ਹੇਠਲੀ ਪੱਧਰ ਦੀ ਸਭ ਤੋਂ ਛੋਟੀ ਇਕਾਈ ਹੈ, ਨੰਬਰਦਾਰ, ਆਂਗਨਵਾੜੀ ਵਰਕਰ, ਪਿੰਡਾਂ 'ਚ ਤਾਇਨਾਤ ਸਿਹਤ ਵਿਭਾਗ ਦੀਆਂ ਨਰਸਾਂ, ਦਾਈਆਂ ਆਦਿ ਭਰੂਣ ਹੱਤਿਆ ਰੋਕਣ ਲਈ ਚੰਗੀ ਭੂਮਿਕਾ ਨਿਭਾਉਣ। ਡਿਪਟੀ ਕਮਿਸ਼ਨਰ ਉਨ੍ਹਾਂ ਪੰਚਾਇਤਾਂ ਨੂੰ ਵਿਸ਼ੇਸ਼ ਇਨਾਮਾਂ ਦਾ ਐਲਾਨ ਕਰੇ ਜਿਸ ਪਿੰਡ ਵਿਚ ਅਜਿਹਾ ਕੋਈ ਕੇਸ ਨਾ ਵਾਪਰਿਆ ਹੋਵੇ ਤੇ ਉਹ ਪੰਚਾਇਤ ਇਸ ਲਈ ਚੰਗੀ ਭੂਮਿਕਾ ਨਿਭਾ ਰਹੀ ਹੋਵੇ ਭਾਵ ਰਲ-ਮਿਲ ਕੇ ਇਸ ਹੱਤਿਆ ਨੂੰ ਰੋਕਣ ਲਈ ਵਡੇਰੇ ਯਤਨ ਹੋਣੇ ਚਾਹੀਦੇ ਹਨ ਨਹੀਂ ਤਾਂ ਸਮਾਜ ਦਾ ਵਿਗੜ ਰਿਹਾ ਸਮਤੋਲ ਜਲਦ ਹੀ ਜੰਗਲ ਦੇ ਰਾਜ ਵਰਗਾ ਮਾਹੌਲ ਤਿਆਰ ਕਰ ਲਵੇਗਾ ਤੇ ਕਿਸੇ ਦੀ ਵੀ ਸੁਰੱਖਿਆ ਬਾਰੇ ਯਕੀਨ ਦਹਾਨੀ ਔਖੀ ਹੋ ਜਾਵੇਗੀ।

■

# ਸਾਡਾ ਅਜੋਕਾ ਵਾਤਾਵਰਨ ਤੇ ਉਸ ਦੀ ਸਾਂਭ-ਸੰਭਾਲ

*-ਸ.ਹਰਜਿੰਦਰ ਸਿੰਘ**

ਤੰਦਰੁਸਤ ਤੇ ਖੁਸ਼ਹਾਲ ਜ਼ਿੰਦਗੀ ਜਿਊਂਣ ਲਈ ਮਨੁੱਖ ਲਈ ਤਿੰਨ ਸ਼ੁੱਧ ਚੀਜ਼ਾਂ ਹੋਣੀਆਂ ਅਤੀ ਜ਼ਰੂਰੀ ਹਨ: ਹਵਾ, ਪਾਣੀ ਅਤੇ ਭੋਜਨ। ਜਿੱਥੇ ਵੀ ਇਹ ਤਿੰਨੇ ਚੀਜ਼ਾਂ ਮੌਜੂਦ ਹੋਣ ਉਹ ਜੰਨਤ ਦੇ ਸਮਾਨ ਲੱਗਦਾ ਹੈ। ਜਿੱਥੇ ਇਨ੍ਹਾਂ ਵਿੱਚੋਂ ਕੋਈ ਵੀ ਚੀਜ਼ ਦੀ ਕਮੀ ਹੋਵੇ ਤਾਂ ਉੱਥੇ ਜੀਵਨ ਨੂੰ ਜਿਊਣਾ ਨਹੀਂ ਬਲਕਿ ਮਨੁੱਖ ਇਸ ਨਰਕ ਨੂੰ ਕੱਟਦਿਆਂ ਹੀ ਮਰ-ਮੁੱਕ ਜਾਂਦਾ ਹੈ। ਇਨ੍ਹਾਂ ਤਿੰਨਾਂ ਚੀਜ਼ਾਂ ਨੂੰ ਖ਼ਤਰਾ ਵੀ ਸਿਰਫ ਤੇ ਸਿਰਫ ਮਨੁੱਖਾਂ ਤੋਂ ਹੀ ਹੈ। ਸਭਿਅਕ ਅਤੇ ਅਕਲਮੰਦ ਮਨੁੱਖ ਇਸ ਕੁਦਰਤੀ ਹੋਂਦ ਪ੍ਰਤੀ ਜਾਗਰੂਕ ਰਹਿੰਦਾ ਹੈ। ਇਸ ਦੀ ਦੇਖ-ਭਾਲ ਕਰਦਾ ਹੈ। ਜਦ ਕਿ ਇਕ ਜ਼ਾਹਿਲ ਤੇ ਲਾਪਰਵਾਹ ਮਨੁੱਖ ਇਨ੍ਹਾਂ ਚੀਜਾਂ ਦੀ ਕਦਰ ਨਾ ਕਰਦਾ ਹੋਇਆ ਆਪ ਹੀ ਆਪਣੇ ਆਪ ਨੂੰ ਖਤਮ ਕਰਨ ਵੱਲ ਤੁਰ ਪੈਂਦਾ ਹੈ। ਜੇ ਸੋਚਿਆ ਜਾਵੇ ਤਾਂ ਮਨੁੱਖ ਇਨ੍ਹਾਂ ਤਿੰਨਾਂ ਹੀ ਕੁਦਰਤੀ ਨਿਆਮਤਾਂ ਤੋਂ ਬਿਨਾਂ ਜ਼ਿੰਦਾ ਨਹੀਂ ਰਹਿ ਸਕਦਾ। ਸ਼ੁੱਧ ਹਵਾ ਦੀ ਹੀ ਗੱਲ ਕਰੀਏ ਤਾਂ ਅੱਜ ਸਾਡੇ ਲਈ ਕਿੰਨੀ ਕੁ ਸ਼ੁੱਧ ਹਵਾ ਉਪਲਬਧ ਹੈ, ਅਸੀਂ ਸਾਰੇ ਜਾਣਦੇ ਹੀ ਹਾਂ। ਫੈਕਟਰੀਆਂ, ਗੱਡੀਆਂ ਦਾ ਧੂੰਆਂ ਵਾਤਾਵਰਨ ਨੂੰ ਇਨ੍ਹਾਂ ਪ੍ਰਦੂਸ਼ਿਤ ਕਰ ਰਿਹਾ ਹੈ ਕਿ ਸਾਹ ਲੈਣਾ ਵੀ ਔਖਾ ਹੋ ਰਿਹਾ ਹੈ। ਮਸ਼ੀਨੀਕਰਨ ਨਾਲ ਵਾਤਾਵਰਨ 'ਤੇ ਬਹੁਤ ਮਾੜਾ ਪ੍ਰਭਾਵ ਪੈ ਰਿਹਾ ਹੈ। ਇਸ ਦਾ ਸਭ ਤੋਂ ਵੱਧ ਅਸਰ ਸੜਕਾਂ 'ਤੇ ਦਿਨੋਂ-ਦਿਨ ਵਧਦੇ ਟ੍ਰੈਫਿਕ ਨਾਲ ਪੈ ਰਿਹਾ ਹੈ। ਇਸ ਵਧ ਰਹੇ ਟ੍ਰੈਫਿਕ ਦੇ ਧੂੰਏਂ ਵਿਚਲੀਆਂ ਜ਼ਹਿਰੀਲੀਆਂ ਗੈਸਾਂ ਨਾਲ ਦਿਨੋਂ-ਦਿਨ ਚਮੜੀ ਅਤੇ ਸਾਹ ਦੀਆਂ ਬਿਮਾਰੀਆਂ ਵਧ ਰਹੀਆਂ ਹਨ। ਟ੍ਰੈਫਿਕ ਦੇ ਵਧਣ ਨਾਲ ਜ਼ਹਿਰੀਲੀਆਂ ਗੈਸਾਂ ਦੇ ਵਾਧੇ ਤੋਂ ਇਲਾਵਾ ਗੱਡੀਆਂ ਵਿਚ ਲੱਗੇ ਪ੍ਰੈਸ਼ਰ ਹਾਰਨ ਵੀ ਵਾਤਾਵਰਨ ਵਿਚ ਸ਼ੋਰ ਪ੍ਰਦੂਸ਼ਨ ਦਾ ਵਾਧਾ ਕਰ ਰਹੇ ਹਨ।

ਅਸੀਂ ਸਾਰੇ ਜਾਣਦੇ ਹੀ ਹਾਂ ਕਿ ਸ਼ੁੱਧ ਹਵਾ ਲਈ ਹਰਿਆਲੀ ਬਹੁਤ ਜ਼ਰੂਰੀ ਹੈ ਜੋ ਕਿ ਦਿਨੋਂ-ਦਿਨ ਖਤਮ ਹੀ ਹੋ ਰਹੀ ਹੈ। ਸੰਘਣੀ ਵੱਸੋਂ ਹੋਣ ਕਾਰਨ ਪਹਿਲਾਂ ਹੀ ਦਰੱਖਤਾਂ ਦੀ ਕਮੀ ਮਹਿਸੂਸ ਹੁੰਦੀ ਸੀ ਅਤੇ ਉਪਰੋਂ ਜੋ ਵੀ ਦਰੱਖਤ ਸੜਕਾਂ ਉਪਰ ਲੱਗੇ ਹੁੰਦੇ ਹਨ ਉਹ ਵੀ ਅਸੀਂ ਸੜਕਾਂ ਚੌੜੀਆਂ ਕਰਨ ਦੇ ਨਾਂ 'ਤੇ ਕੱਟੀ ਜਾ ਰਹੇ ਹਾਂ। ਇਨ੍ਹਾਂ ਦਾ ਕੋਈ ਬਦਲਵਾਂ ਪ੍ਰਬੰਧ ਵੀ ਨਹੀਂ ਕਰ ਰਹੇ। ਇਹ ਠੀਕ ਹੈ ਕਿ ਸਮੇਂ ਦੀ ਲੋੜ ਅਨੁਸਾਰ ਸੜਕਾਂ ਚੌੜੀਆਂ ਕਰਨੀਆਂ ਪੈ ਰਹੀਆਂ ਹਨ ਪਰ ਇਸ ਦੇ ਨਾਲ ਸਾਨੂੰ ਇਹ ਵੀ ਨਹੀਂ ਭੁੱਲਣਾ ਚਾਹੀਦਾ ਕਿ ਆਪਣੇ ਵਾਤਾਵਰਨ ਨੂੰ ਠੀਕ ਰੱਖਣਾ ਵੀ ਸਾਡਾ ਹੀ ਫਰਜ਼ ਹੈ। ਅਸੀਂ ਆਪ ਹੀ ਇਹ ਮਹਿਸੂਸ ਕਰ ਸਕਦੇ ਹਾਂ ਕਿ ਸ਼ਹਿਰ ਵਿਚ ਹੀ ਜਿੱਥੇ ਕਿਤੇ ਵੀ ੧੦-੨੦ ਦਰੱਖਤ ਲੱਗੇ ਹੁੰਦੇ ਹਨ ਜਾਂ ਸ਼ਹਿਰ ਤੋਂ ਨਿਕਲਦੇ ਹੀ ਜਦੋਂ ਵੀ ਕਿਤੇ

*\# ੧੨, ਗਲੀ ਨੰ: ੨, ਡਰੰਮਾਂ ਵਾਲਾ ਬਜ਼ਾਰ, ਕਪੂਰ ਨਗਰ, ਸੁਲਤਾਨਵਿੰਡ ਰੋਡ, ਸ੍ਰੀ ਅੰਮ੍ਰਿਤਸਰ। ਮੋ: ੯੭੯੧੫-੧੫੪੫੬*

ਹਰਿਆਲੀ ਆਉਂਦੀ ਹੈ ਤਾਂ ਉੱਥੋਂ ਲੰਘਣ ਲੱਗਿਆਂ ਹਵਾ ਦਾ ਕਿੰਨਾਂ ਫਰਕ ਲੱਗਦਾ ਹੈ। ਦਰੱਖਤ ਹੀ ਹਨ ਜੋ ਮਨੁੱਖ ਨੂੰ ਸਾਫ-ਸੁਥਰੀ ਹਵਾ ਦਿੰਦੇ ਹਨ। ਦਰੱਖਤਾਂ ਦੇ ਦਿਨੋ-ਦਿਨ ਘਟਣ ਕਾਰਨ ਹੀ ਅੱਜ ਗਲੋਬਲ ਤਪਸ਼ ਵਧ ਰਹੀ ਹੈ। ਗਰਮੀਆਂ ਦਾ ਮੌਸਮ ਵਧ ਰਿਹਾ ਹੈ ਅਤੇ ਸਰਦੀਆਂ ਦਾ ਮੌਸਮ ਘਟਦਾ ਜਾ ਰਿਹਾ ਹੈ। ਅੱਜ ਸਮੇਂ ਦੀ ਲੋੜ ਨੂੰ ਮੁੱਖ ਰੱਖਦੇ ਹੋਏ ਤਾਂ ਇਹ ਹੀ ਚਾਹੀਦਾ ਹੈ ਕਿ ਅਸੀਂ ਕੋਈ ਵੀ ਦਰੱਖਤ ਕੱਟਣ ਤੋਂ ਪਹਿਲਾਂ ਉਸ ਦੀ ਕਮੀ ਨੂੰ ਪੂਰਾ ਕਰਨ ਲਈ ਕਿਸੇ ਢੁਕਵੀਂ ਜਗ੍ਹਾ 'ਤੇ ਬੂਟਾ ਜ਼ਰੂਰ ਲਾਈਏ।

ਵਾਤਾਵਰਨ ਨੂੰ ਖਰਾਬ ਕਰਨ ਦਾ ਇਕ ਹੋਰ ਵੱਡਾ ਕਾਰਨ ਸ਼ਹਿਰਾਂ ਤੋਂ ਇਲਾਵਾ ਪਿੰਡਾਂ ਥਾਵਾਂ ਵਿਚ ਵੀ ਦੇਖਣ ਨੂੰ ਮਿਲ ਰਿਹਾ ਹੈ। ਅੱਜ ਕਿਸਾਨ ਜ਼ਿਆਦਾ ਮਿਹਨਤ ਤੋਂ ਬਚਣ ਲਈ ਫਸਲਾਂ ਕੱਟਣ ਤੋਂ ਬਾਅਦ ਦੇ ਨਾੜ ਨੂੰ ਸਾੜ ਰਿਹਾ ਹੈ। ਨਾੜ ਨੂੰ ਸਾੜਨ ਨਾਲ ਧੂੰਏਂ ਵਿਚ ਬਹੁਤ ਜ਼ਿਆਦਾ ਜ਼ਹਿਰੀਲੀਆਂ ਗੈਸਾਂ ਪੈਦਾ ਹੁੰਦੀਆਂ ਹਨ ਜੋ ਕਿ ਵਾਤਾਵਰਨ ਨੂੰ ਖਰਾਬ ਕਰ ਰਹੀਆਂ ਹਨ। ਸਰਕਾਰ ਵੱਲੋਂ ਇਸ 'ਤੇ ਲਗਾਈ ਪਾਬੰਧੀ ਦੇ ਬਾਵਜੂਦ ਇਹ ਸਭ ਉਸੇ ਤਰ੍ਹਾਂ ਚਲ ਰਿਹਾ ਹੈ। ਇਨ੍ਹਾਂ ਉਪਰੋਕਤ ਕਾਰਨਾਂ ਕਰ ਕੇ ਅੱਜ ਅਸੀਂ ਆਪਣੇ ਵਾਤਾਵਰਨ ਨੂੰ ਇਨ੍ਹਾਂ ਗੰਦਲਾ ਕਰੀ ਜਾ ਰਹੇ ਹਾਂ ਕਿ ਸਾਨੂੰ ਅਸਮਾਨ ਵੀ ਨੀਲਾ ਦਿਖਣਾ ਘਟੀ ਜਾ ਰਿਹਾ ਹੈ।

ਦੂਸਰਾ ਹੈ ਪਾਣੀ, ਜਿਸ ਬਗੈਰ ਅਸੀਂ ਇਕ ਦਿਨ ਵੀ ਨਹੀਂ ਰਹਿ ਸਕਦੇ। ਜੇ ਇਕ ਮਿੰਟ ਲਈ ਸੋਚਿਆ ਜਾਵੇ ਕਿ ਅਸੀਂ ਪਾਣੀ ਤੋਂ ਬਿਨਾਂ ਕੀ-ਕੀ ਕਰ ਸਕਦੇ ਹਾਂ ਤਾਂ ਸਾਨੂੰ ਆਪ ਹੀ ਪਤਾ ਲੱਗ ਜਾਵੇਗਾ ਕਿ ਅਸੀਂ ਪਾਣੀ ਤੋਂ ਬਿਨਾਂ ਰੋਜ਼ਾਨਾ ਘਰ ਦਾ ਕੋਈ ਵੀ ਕੰਮ ਨਹੀਂ ਕਰ ਸਕਦੇ। ਇਸ ਬਾਰੇ ਕਿਸੇ ਤੋਂ ਵੀ ਪੁੱਛਣ ਜਾਂ ਕਿਸੇ ਦੇ ਦੱਸਣ ਦੀ ਲੋੜ ਨਹੀਂ, ਆਪ ਹੀ ਸੋਚ ਲਈਏ ਤਾਂ ਸਭ ਕੁਝ ਦਿਸ ਪਵੇਗਾ। ਇਕ ਨਵੀਂ ਸਵੇਰ ਦੀ ਸ਼ੁਰੂਆਤ ਕਰਨ ਤੋਂ ਲੈ ਕੇ ਰਾਤ ਸੌਣ ਤੀਕਰ ਸਾਨੂੰ ਪਾਣੀ ਦੀ ਜ਼ਰੂਰਤ ਪੈਂਦੀ ਹੈ। ਸਵੇਰੇ ਉੱਠਦੇ ਸਾਰ ਹੀ ਬੁਰਸ਼ ਕਰਨ ਵਾਸਤੇ, ਸ਼ੌਚ, ਇਸ਼ਨਾਨ ਕਰਨ ਵਾਸਤੇ, ਕੱਪੜੇ ਧੋਣ, ਭਾਂਡੇ ਧੋਣ, ਖਾਣ-ਪੀਣ ਦੀ ਹਰ ਚੀਜ਼ ਤਿਆਰ ਕਰਨ ਵਾਸਤੇ, ਪੀਣ ਵਾਸਤੇ। ਮਤਲਬ ਕਿ ਸੋਚਿਆ ਜਾਵੇ ਕਿ ਜੇਕਰ ਇਕ ਦਿਨ ਵੀ ਪਾਣੀ ਨਾ ਮਿਲੇ ਤਾਂ ਸਾਡੀ ਜ਼ਿੰਦਗੀ ਕਿਸ ਤਰ੍ਹਾਂ ਉਥਲ-ਪੁਥਲ ਹੋ ਸਕਦੀ ਹੈ। ਪਰ ਬਗੈਰ ਇਸ ਗੱਲ ਦੀ ਪਰਵਾਹ ਕਰਦੇ ਹੋਏ ਅਸੀਂ ਰੋਜ਼ਾਨਾ ਹੀ ਕਿਤਨਾ ਪਾਣੀ ਬਰਬਾਦ ਕਰ ਰਹੇ ਹਾਂ ਇਹ ਵੀ ਕਿਸੇ ਨੂੰ ਪੁੱਛਣ ਦੀ ਜਾਂ ਕਿਸੇ ਦੇ ਦੱਸਣ ਦੀ ਲੋੜ ਨਹੀਂ। ਇਕ ਇਹੋ ਜਿਹੀ ਕੁਦਰਤੀ ਨਿਆਮਤ ਜਿਸ ਬਿਨਾਂ ਜ਼ਿੰਦਗੀ ਚੱਲ ਨਹੀਂ ਸਕਦੀ, ਦਾ ਜੋ ਹਸ਼ਰ ਅਸੀਂ ਕਰ ਰਹੇ ਹਾਂ, ਦਾ ਹਰਜ਼ਾਨਾ ਸਾਨੂੰ ਆਪ ਨੂੰ ਹੀ ਭਰਨਾ ਪਵੇਗਾ। ਜੇ ਕੁਝ ਸਾਲ ਪਹਿਲਾਂ ਵੱਲ ਝਾਤ ਮਾਰੀ ਜਾਵੇ ਤਾਂ ਜ਼ਮੀਨ ਵਿੱਚੋਂ ਪਾਣੀ ਕੱਢਣ ਲਈ ਸਾਨੂੰ ੫੦-੭੦ ਕੁ ਫੁੱਟ ਹੀ ਬੋਰ ਕਰਨਾ ਪੈਂਦਾ ਸੀ ਜੋ ਕਿ ਅੱਜ ੨੦੦ ਫੁੱਟ 'ਤੇ ਪਹੁੰਚ ਗਿਆ ਹੈ। ਪਾਣੀ ਦਾ ਪੱਧਰ ਇਨ੍ਹਾਂ ਹੇਠਾਂ ਜਾਣ ਨਾਲ ਧਰਤੀ ਦੀ ਉਪਜਾਊ ਸ਼ਕਤੀ ਵੀ ਘਟੀ ਹੈ। ਦਰਿਆਵਾਂ, ਨਦੀਆਂ, ਤਲਾਬਾਂ ਵਿਚ ਵੀ ਦਿਨੋ-ਦਿਨ ਪਾਣੀ ਘਟ ਰਿਹਾ ਹੈ ਅਤੇ ਜੋ ਪਾਣੀ ਹੈ ਵੀ ਉਸ ਵਿਚ ਵੀ ਇਨਸਾਨ ਫੈਕਟਰੀਆਂ ਅਤੇ ਘਰਾਂ ਦੀ ਜ਼ਹਿਰੀਲੀ ਗੰਦਗੀ ਵਹਾ ਕੇ

ਪ੍ਰਦੂਸ਼ਿਤ ਕਰ ਰਿਹਾ ਹੈ। ਪਾਣੀ ਦਾ ਪੱਧਰ ਇਸ ਹੱਦ ਤਕ ਪਹੁੰਚਣ ਦੇ ਬਾਵਜੂਦ ਵੀ ਅਸੀਂ ਆਪਣੇ ਬਾਰੇ ਹੀ ਸੋਚਦੇ ਹੋਏ ਇਹ ਕਹਿ ਰਹੇ ਹਾਂ ਕਿ ਕੋਈ ਗੱਲ ਨਹੀਂ, ਬਹੁਤ ਪਾਣੀ ਹੈ, ਪਰ ਅਸੀਂ ਆਪਣੇ ਭਵਿੱਖ, ਆਪਣੀਆਂ ਆਉਣ ਵਾਲੀਆਂ ਪੀੜ੍ਹੀਆਂ ਦਾ ਨਹੀਂ ਸੋਚ ਰਹੇ ਜਿਨ੍ਹਾਂ ਨੂੰ ਕਿ ਪਾਣੀ ਦੀ ਇੱਕ-ਇੱਕ ਬੂੰਦ ਲਈ ਤਰਸਣਾ ਪੈ ਸਕਦਾ ਹੈ। ਕਈ ਵਾਰ ਨਹਾਉਣ ਲੱਗਿਆਂ ਹੀ ਤਾਜਾ ਪਾਣੀ ਕੱਢਣ ਦੇ ਚੱਕਰ 'ਚ ਅਸੀਂ ਕਿੰਨੀਆਂ-ਕਿੰਨੀਆਂ ਬਾਲਟੀਆਂ ਪਾਣੀ ਦੀਆਂ ਡੋਲ ਦਿੰਦੇ ਹਾਂ ਜਿਸ ਨਾਲ ਸਾਰਾ ਪਰਵਾਰ ਹੀ ਨਹਾ ਸਕਦਾ ਹੈ। ਘਰਾਂ ਵਿਚ ਪਾਣੀ ਦੀ ਟੈਂਕੀ ਭਰਨ ਤੋਂ ਬਾਅਦ ਪਾਣੀ ਦਾ ਓਵਰ-ਫਲੋਅ ਕਿੰਨਾਂ-ਕਿੰਨਾਂ ਚਿਰ ਹੁੰਦਾ ਰਹਿੰਦਾ ਹੈ, ਕੋਈ ਪਰਵਾਹ ਨਹੀਂ ਕਰਦਾ।

ਮੈਂ ਆਪਣੇ ਨਾਲ ਬੀਤੀ ਇਕ ਘਟਨਾ ਸਾਂਝੀ ਕਰਨਾ ਚਾਹੁੰਦਾ ਹਾਂ ਜੋ ਕਿ ਮਨੁੱਖੀ ਸੋਚ ਨੂੰ ਦਰਸਾਉਂਦੀ ਹੈ। ਮੈਂ ਸ੍ਰੀ ਅੰਮ੍ਰਿਤਸਰ ਵਿਚ ਹੀ ਕਿਸੇ ਜਗ੍ਹਾ 'ਤੇ ਖੜ੍ਹਾ ਸੀ ਉੱਥੇ ਸਾਈਡ 'ਤੇ ਪ੍ਰਵਾਸੀ ਮਜ਼ਦੂਰਾਂ ਦੀਆਂ ਦੋ ਕੁ ਝੁੱਗੀਆਂ ਸਨ ਅਤੇ ਸਰਕਾਰੀ ਬਾਥਰੂਮ ਨਾਲ ਹੀ ਹੋਣ ਕਾਰਨ ਮਜ਼ਦੂਰਾਂ ਨੇ ਆਪਣੀ ਵਰਤੋਂ ਲਈ ਦੋ ਡਰੰਮ ਪਾਣੀ ਦੇ ਲਾਏ ਹੋਏ ਸਨ ਅਤੇ ਉਨ੍ਹਾਂ ਡਰੰਮਾਂ ਵਿਚ ਪਾਣੀ ਦੀ ਨਾਲੀ ਪਾਈ ਹੋਈ ਸੀ। ਡਰੰਮਾਂ ਵਿੱਚੋਂ ਪਾਣੀ ਓਵਰ-ਫਲੋਅ ਹੋ ਰਿਹਾ ਸੀ। ਮੈਂ ਇਕ ਮਜ਼ਦੂਰ ਨੂੰ ਕਿਹਾ 'ਪਾਣੀ ਫਾਲਤੂ ਚੱਲ ਰਿਹਾ ਹੈ, ਇਸ ਨੂੰ ਬੰਦ ਕਰ ਦਿਓ' ਤਾਂ ਅੱਗੋਂ ਮਜ਼ਦੂਰ ਨੇ ਮੈਨੂੰ ਜਵਾਬ ਦਿੱਤਾ ਕਿ ਕੋਈ ਬਾਤ ਨਹੀਂ ਸਰਦਾਰ ਜੀ, ਇਹ ਤਾਂ ਸਰਕਾਰੀ ਪਾਣੀ ਹੈ। ਸ਼ਾਇਦ ਉਸ ਦਾ ਕਹਿਣ ਦਾ ਮਤਲਬ ਇਹ ਸੀ ਕਿ ਇਹ ਪਾਣੀ ਤਾਂ ਮੁਫਤ ਹੈ। ਇਹ ਹੈ ਸਾਡੀ ਅੱਜ ਦੀ ਸੋਚ! ਇਹੋ ਜਿਹੀ ਸੋਚ ਰੱਖਣ ਵਾਲਾ ਇੱਕ ਨਹੀਂ, ਕਈ ਹੋਣਗੇ। ਜੇ ਅਸੀਂ ਅੱਜ ਵੀ ਇਸ ਪਾਣੀ ਦੀ ਹੋ ਰਹੀ ਬਰਬਾਦੀ ਬਾਰੇ ਨਾ ਸੋਚਿਆ ਤਾਂ ਉਹ ਸਮਾਂ ਦੂਰ ਨਹੀਂ ਜਦੋਂ ਕਿ ਸਾਨੂੰ ਵੀ ਪੀਣ ਵਾਸਤੇ ਵੀ ਪਾਣੀ ਮੁੱਲ ਲੈਣਾ ਪਵੇਗਾ, ਉਹ ਵੀ ਲਾਈਨ ਵਿਚ ਲੱਗ ਕੇ।

ਤੀਸਰੀ ਜ਼ਰੂਰੀ ਚੀਜ਼ ਹੈ ਭੋਜਨ। ਅਜੋਕੀ ਜ਼ਿੰਦਗੀ ਵਿਚ ਇਨਸਾਨ ਪੈਸੇ ਦੀ ਦੌੜ ਪਿੱਛੇ ਏਨਾਂ ਅੰਨ੍ਹਾਂ ਹੋ ਗਿਆ ਹੈ ਕਿ ਉਹ ਕਿਸੇ ਵੀ ਹੱਦ ਤਕ ਜਾਣ ਲਈ ਤਿਆਰ ਹੈ। ਇਨਸਾਨ ਹੀ ਇਨਸਾਨ ਦੀ ਸਿਹਤ ਨਾਲ ਵੀ ਖੇਡਣ ਲਈ ਤਿਆਰ ਹੈ। ਅੱਜ ਸਾਡੇ ਖਾਣ ਵਾਸਤੇ ਕੁਝ ਵੀ ਮਿਲਾਵਟ ਤੋਂ ਬਿਨਾਂ ਨਹੀਂ ਬਚਿਆ। ਦੁੱਧ ਤੋਂ ਹੀ ਸ਼ੁਰੂਆਤ ਕਰ ਲਈਏ ਤਾਂ ਉਹ ਵੀ ਮਿਲਾਵਟ ਤੋਂ ਬਿਨਾਂ ਨਹੀਂ ਮਿਲ ਰਿਹਾ ਅਤੇ ਇਸ ਤੋਂ ਬਣਨ ਵਾਲੀਆਂ ਚੀਜ਼ਾਂ ਮੱਖਣ, ਪਨੀਰ, ਦਹੀਂ, ਘਿਓ, ਮਠਿਆਈਆਂ ਆਦਿ ਤਾਂ ਮਿਲਾਵਟੀ ਹੋਣਗੀਆਂ ਹੀ। ਜੇਕਰ ਦੁੱਧ ਵਿਚ ਕਿਸੇ ਕਿਸਮ ਦੀ ਮਿਲਾਵਟ ਦੀ ਗੱਲ ਨਾ ਵੀ ਕਰੀਏ ਤਾਂ ਵੀ ਡੰਗਰਾਂ ਤੋਂ ਜਲਦੀ ਤੇ ਜ਼ਿਆਦਾ ਦੁੱਧ ਲੈਣ ਲਈ ਉਨ੍ਹਾਂ ਨੂੰ ਟੀਕੇ ਲਗਾਏ ਜਾਂਦੇ ਹਨ, ਜਿਸ ਦਾ ਅਸਰ ਦੁੱਧ ਵਿਚ ਵੀ ਆਉਂਦਾ ਹੈ ਜੋ ਕਿ ਮਨੁੱਖੀ ਸਿਹਤ ਨੂੰ ਕਿਸੇ ਨਾ ਕਿਸੇ ਹੱਦ ਤਕ ਪ੍ਰਭਾਵਿਤ ਕਰਦਾ ਹੈ।

ਹਰੀਆਂ ਸਬਜ਼ੀਆਂ ਨਰੋਈ ਸਿਹਤ ਲਈ ਬਹੁਤ ਜ਼ਰੂਰੀ ਹਨ ਪਰ ਸਬਜ਼ੀਆਂ ਦਾ ਝਾੜ ਜ਼ਿਆਦਾ ਤੇ ਜਲਦੀ ਲੈਣ ਵਾਸਤੇ ਅੱਜਕਲ ਰਸਾਇਣਕ ਖਾਦਾਂ ਦੀ ਵਰਤੋਂ ਬਹੁਤ

ਜ਼ਿਆਦਾ ਵਧ ਗਈ ਹੈ ਅਤੇ ਦੇਸੀ ਰੂੜੀ ਵੱਲ ਸਾਡੀ ਰੁਚੀ ਨਹੀਂ ਰਹੀ। ਨਦੀਨ-ਨਾਸ਼ਕ ਜ਼ਹਿਰਾਂ ਦੀ ਵਰਤੋਂ ਸਿਖਰਾਂ 'ਤੇ ਪਹੁੰਚ ਗਈ ਹੈ। ਮੁਨਾਫਾ ਵੱਧ ਕਮਾਉਣ ਲਈ ਸਬਜ਼ੀਆਂ ਨੂੰ ਟੀਕੇ ਲਗਾਏ ਜਾ ਰਹੇ ਹਨ ਜਿਸ ਨਾਲ ਕਿ ਰਾਤੋ-ਰਾਤ ਸਬਜ਼ੀ ਤਿਆਰ ਹੋ ਜਾਂਦੀ ਹੈ, ਇਸ ਬਾਰੇ ਅਸੀਂ ਇਹ ਜਾਣਦੇ ਹੋਏ ਵੀ ਕਿ ਇਹ ਮਨੁੱਖੀ ਸਿਹਤ 'ਤੇ ਕਿੰਨਾਂ ਮਾੜਾ ਅਸਰ ਕਰਦੀ ਹੈ ਪਰ ਸਿਰਫ ਆਪਣੇ ਹਿੱਤ ਬਾਰੇ ਸੋਚਦੇ ਹੋਏ ਅਸੀਂ ਇਨ੍ਹਾਂ ਜ਼ਹਿਰਾਂ ਦੀ ਵਰਤੋਂ ਕਰ ਰਹੇ ਹਾਂ। ਅੱਜ ਪਿੰਡਾਂ ਵਿਚ ਆਮ ਦੇਖਣ/ਸੁਣਨ ਨੂੰ ਮਿਲ ਰਿਹਾ ਹੈ ਕਿ ਕਿਸਾਨ ਆਪਣੇ ਘਰ-ਪਰਵਾਰ ਵਾਸਤੇ ਤਾਂ ਆਪਣੀ ਪੈਲੀ ਦੇ ਕੁਝ ਰਕਬੇ ਵਿਚ ਵੱਖਰੀਆਂ ਸਬਜ਼ੀਆਂ ਲਾ ਰਿਹਾ ਹੈ ਜਿਨ੍ਹਾਂ ਨੂੰ ਕਿ ਸਾਫ ਪਾਣੀ ਅਤੇ ਆਰਗੈਨਿਕ ਖਾਦਾਂ ਪਾਈਆਂ ਜਾਂਦੀਆਂ ਹਨ ਪਰੰਤੂ ਮੰਡੀ ਵਿਚ ਭੇਜਣ ਵਾਸਤੇ ਸਬਜ਼ੀਆਂ ਨੂੰ ਰਸਾਇਣਕ ਖਾਦਾਂ ਪਾਈਆਂ ਜਾ ਰਹੀਆਂ ਹਨ ਸਿਰਫ ਇਸ ਲਈ ਕਿ ਇਹ ਸਬਜ਼ੀਆਂ ਜਲਦੀ ਤੋਂ ਜਲਦੀ ਤਿਆਰ ਹੋ ਜਾਣ ਅਤੇ ਮੁਨਾਫਾ ਵੱਧ ਤੋਂ ਵੱਧ ਹੋ ਸਕੇ। ਪਰ ਇਹ ਨਹੀਂ ਸੋਚਿਆ ਜਾਂਦਾ ਕਿ ਇਨ੍ਹਾਂ ਸਬਜ਼ੀਆਂ ਨੂੰ ਵੀ ਕਿਸੇ ਇਨਸਾਨ ਨੇ ਹੀ ਖਾਣਾ ਹੈ। ਸਬਜ਼ੀਆਂ ਤੋਂ ਇਲਾਵਾ ਫਲਾਂ ਨੂੰ ਵੀ ਮਿੱਠੇ/ਰਸਦਾਰ ਕਰਨ ਅਤੇ ਜਲਦੀ ਤੋਂ ਜਲਦੀ ਤਿਆਰ ਕਰਨ ਵਾਸਤੇ ਉਨ੍ਹਾਂ ਵਿਚ ਵੀ ਟੀਕੇ/ਦਵਾਈਆਂ ਦਾ ਇਸਤੇਮਾਲ ਧੜਾ-ਧੜ ਹੋ ਰਿਹਾ ਹੈ। ਗੱਲ ਕੀ, ਕੁਝ ਵੀ ਮਿਲਾਵਟ ਅਤੇ ਜ਼ਹਿਰ ਤੋਂ ਬਿਨਾਂ ਨਹੀਂ ਵਿਕ ਰਿਹਾ, ਜੋ ਕਿ ਸਾਡੇ ਆਪਣੇ ਭਵਿੱਖ ਅਤੇ ਸਾਡੀਆਂ ਆਉਣ ਵਾਲੀਆਂ ਪੀੜ੍ਹੀਆਂ ਲਈ ਬਹੁਤ ਹੀ ਖਤਰਨਾਕ ਸੰਕੇਤ ਹਨ। ■

---


## ਫ਼ਾਰਮ IV ਰੂਲ ੮

| | |
|---|---|
| ੧. ਛਪਣ ਦਾ ਅਸਥਾਨ | ਸ੍ਰੀ ਅੰਮ੍ਰਿਤਸਰ |
| ੨. ਛਪਣ ਦਾ ਸਮਾਂ | ਹਰ ਮਹੀਨੇ ਦੀ ੫ ਤਾਰੀਖ਼ |
| ੩. ਛਾਪਣ ਵਾਲੇ ਦਾ ਨਾਂ | ਸ. ਦਲਮੇਘ ਸਿੰਘ |
| ਕੌਮੀਅਤ | ਭਾਰਤੀ |
| ਪਤਾ | ਸ਼੍ਰੋਮਣੀ ਗੁ: ਪ੍ਰ: ਕਮੇਟੀ, ਸ੍ਰੀ ਅੰਮ੍ਰਿਤਸਰ। |
| ੪. ਪ੍ਰਕਾਸ਼ਕ ਦਾ ਨਾਂ | ਸ. ਦਲਮੇਘ ਸਿੰਘ |
| ਕੌਮੀਅਤ | ਭਾਰਤੀ |
| ਪਤਾ | ਸ਼੍ਰੋਮਣੀ ਗੁ: ਪ੍ਰ: ਕਮੇਟੀ, ਸ੍ਰੀ ਅੰਮ੍ਰਿਤਸਰ। |
| ੫. ਸੰਪਾਦਕ | ਸਿਮਰਜੀਤ ਸਿੰਘ |
| ਕੌਮੀਅਤ | ਭਾਰਤੀ |
| ਪਤਾ | ਸੰਪਾਦਕ, 'ਗੁਰਮਤਿ ਪ੍ਰਕਾਸ਼'<br>ਸ਼੍ਰੋਮਣੀ ਗੁ: ਪ੍ਰ: ਕਮੇਟੀ, ਸ੍ਰੀ ਅੰਮ੍ਰਿਤਸਰ । |
| ੬. ਮਾਲਕ | ਸ਼੍ਰੋਮਣੀ ਗੁ: ਪ੍ਰ: ਕਮੇਟੀ, ਸ੍ਰੀ ਅੰਮ੍ਰਿਤਸਰ । |

ਮੈਂ ਸਿਮਰਜੀਤ ਸਿੰਘ ਘੋਸ਼ਣਾ ਕਰਦਾ ਹਾਂ ਕਿ ਜਿੱਥੋਂ ਤਕ ਮੈਨੂੰ ਪਤਾ ਹੈ, ਉੱਪਰ ਦਿੱਤੀ ਜਾਣਕਾਰੀ ਸਹੀ ਹੈ ।

ਸਹੀ/- ਸਿਮਰਜੀਤ ਸਿੰਘ
ਸੰਪਾਦਕ, 'ਗੁਰਮਤਿ ਪ੍ਰਕਾਸ਼'

***ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ-੨੫***

# ਪ੍ਰੋ. ਕਿਰਪਾਲ ਸਿੰਘ ਬਡੂੰਗਰ

*-ਸ. ਰੂਪ ਸਿੰਘ**

ਗੁਰਸਿੱਖੀ ਗੁਣਾਂ ਨਾਲ ਓਤ-ਪੋਤ, ਵਿੱਦਿਆ ਪ੍ਰੇਮੀ, ਉੱਘੇ ਲੇਖਕ, ਵਿਦਵਾਨ ਬੁਲਾਰੇ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਦੀ ਪ੍ਰਧਾਨਗੀ ਪਦਵੀ 'ਤੇ ਸੁਸ਼ੋਭਿਤ ਰਹਿ ਚੁੱਕੇ ਪ੍ਰੋ. ਕਿਰਪਾਲ ਸਿੰਘ ਬਡੂੰਗਰ ਦਾ ਜਨਮ ੧੪ ਜਨਵਰੀ, ੧੯੪੨ ਈ: ਨੂੰ ਪਿਤਾ ਡਾ. ਗੁਰਚਰਨ ਸਿੰਘ ਜੀ ਤੇ ਮਾਤਾ ਇੰਦਰ ਕੌਰ ਜੀ ਦੇ ਘਰ ਪਿੰਡ ਬਡੂੰਗਰ ਜ਼ਿਲ੍ਹਾ ਪਟਿਆਲਾ 'ਚ ਹੋਇਆ। ਮੁਢਲੀ ਵਿੱਦਿਆ ਪਿੰਡ ਦੇ ਸਕੂਲ ਤੋਂ ਪ੍ਰਾਪਤ ਕਰਨ ਉਪਰੰਤ ਇਨ੍ਹਾਂ ਨੇ ਗਿਆਨੀ ਦਾ ਇਮਤਿਹਾਨ ਪਾਸ ਕੀਤਾ। ਖਾਲਸਾ ਕਾਲਜ, ਪਟਿਆਲਾ ਤੋਂ ਬੀ.ਏ. ਦੀ ਡਿਗਰੀ ਪ੍ਰਾਪਤ ਕਰ ਕੇ ਮਹਿੰਦਰਾ ਕਾਲਜ, ਪਟਿਆਲਾ ਤੋਂ ਐੱਮ.ਏ. ਅੰਗਰੇਜ਼ੀ ਕੀਤੀ। ਇਨ੍ਹਾਂ ਨੇ ਪੜ੍ਹਾਈ ਦੌਰਾਨ ਵਿਦਿਆਰਥੀ ਸਰਗਰਮੀਆਂ ਵਿਚ ਹਿੱਸਾ ਲੈਂਦਿਆਂ ਵਿਦਿਆਰਥੀ ਲੀਡਰ ਵਜੋਂ ਨਾਮਣਾ ਖੱਟਿਆ।

ਆਪ ਦਿਨ-ਰਾਤ ਸਾਹਿਤ ਪੜ੍ਹਦੇ ਅਤੇ ਸਮਾਜਿਕ ਬੁਰਾਈਆਂ ਵਿਰੁੱਧ ਕ੍ਰਾਂਤੀਕਾਰੀ ਤਰੀਕੇ ਨਾਲ ਅਵਾਜ਼ ਉਠਾਉਂਦੇ ਤੇ ਬੇਬਾਕੀ ਨਾਲ ਲਿਖਦੇ ਹਨ । ਆਪ ਪਬਲਿਕ ਹੈਲਥ, ਮਿਊਂਸਪਲ ਕਮੇਟੀ ਤੇ ਭਾਸ਼ਾ ਵਿਭਾਗ ਪੰਜਾਬ 'ਚ ਵੱਖ-ਵੱਖ ਅਹੁਦਿਆਂ 'ਤੇ ਕਾਰਜਸ਼ੀਲ ਰਹੇ। ਇਨ੍ਹਾਂ ਨੇ ਕੁਝ ਸਮਾਂ ਹਾਇਰ ਸੈਕੰਡਰੀ ਸਕੂਲ ਲੋਪੋਕੇ ਵਿਖੇ ਲੈਕਚਰਾਰ ਵਜੋਂ ਸੇਵਾ ਕੀਤੀ ਅਤੇ ਫਿਰ ਮਾਤਾ ਗੁਜਰੀ ਕਾਲਜ ਫਤਿਹਗੜ੍ਹ ਸਾਹਿਬ ਵਿਖੇ ਪ੍ਰਾਧਿਆਪਕ ਵਜੋਂ ਸੇਵਾ ਕਰਦੇ ਰਹੇ। ਇਨ੍ਹਾਂ ਦਾ ਅਨੰਦ ਕਾਰਜ ਬੀਬੀ ਨਿਰਮਲ ਕੌਰ ਜੀ ਨਾਲ ਹੋਇਆ। ਇਨ੍ਹਾਂ ਨੇ ਪਰਵਾਰ ਨੂੰ ਸਿੱਖੀ ਸੰਸਕਾਰ ਦੇਣ ਦੇ ਸਾਰਥਕ ਯਤਨ ਕੀਤੇ, ਜਿਸ ਦੇ ਮਿੱਠੇ ਸੁਖਾਵੇਂ ਫਲ ਵਜੋਂ ਇਨ੍ਹਾਂ ਦੇ ਬੱਚੇ-ਬੱਚੀਆਂ, ਪੋਤੇ-ਪੋਤਰੀਆਂ ਤੇ ਦੋਹਤੇ-ਦੋਹਤਰੀਆਂ ਸਿੱਖੀ ਸਰੂਪ ਵਿਚ ਰਹਿ ਕੇ ਸਮਾਜ ਵਿਚ ਇਨ੍ਹਾਂ ਦਾ ਸਿਰ ਉੱਚਾ ਕਰ ਰਹੇ ਹਨ। ਪ੍ਰੋ. ਬਡੂੰਗਰ ਸਾਹਿਬ ਨੇ ਆਪਣੇ ਬੌਧਿਕ ਚਰਿੱਤਰ ਤੇ ਬਹੁਪੱਖੀ ਗੁਣਾਂ ਦੇ ਬਲਬੂਤੇ ਰਾਜਨੀਤੀ ਵਿਚ ਪ੍ਰਵੇਸ਼ ਕੀਤਾ। ਡੂੰਘੇ ਧਾਰਮਿਕ ਸੰਸਕਾਰਾਂ ਵਾਲੇ ਪ੍ਰੋ. ਬਡੂੰਗਰ ਸਾਹਿਬ ਹੋਰੀਂ ਪੰਥਕ ਜਜ਼ਬੇ ਨਾਲ ਸਰਸ਼ਾਰ ਹਨ। ਰਾਜਨੀਤਿਕ ਗਤੀਵਿਧੀਆਂ 'ਚ ਸ਼ਾਮਲ ਹੋਣ ਕਰਕੇ ਅਕਾਲੀ ਦਲ (ਦਿਹਾਤੀ) ਪਟਿਆਲਾ ਦੇ ਜਨਰਲ ਸਕੱਤਰ ਬਣੇ। ਪ੍ਰੋ. ਕਿਰਪਾਲ ਸਿੰਘ ਬਡੂੰਗਰ ਨੇ ਐਮਰਜੈਂਸੀ ਮੋਰਚੇ ਸਮੇਂ ਵੱਡੇ ਜਥੇ ਦੀ ਅਗਵਾਈ ਕਰ ਕੇ ਜੇਲ੍ਹ ਯਾਤਰਾ ਵੀ ਕੀਤੀ। ਮੇਰਠ ਗੁਰਦੁਆਰੇ ਦੇ ਮੋਰਚੇ, ਕਪੂਰੀ ਮੋਰਚੇ, ਧਰਮ ਯੁੱਧ ਮੋਰਚੇ ਸਮੇਂ

---

** ਡਾਇਰੈਕਟਰ, ਸਿੱਖ ਇਤਿਹਾਸ ਰੀਸਰਚ ਬੋਰਡ, ਸ੍ਰੀ ਅੰਮ੍ਰਿਤਸਰ। ਮੋ: ੯੮੧੪੬-੩੭੯੭੯*

ਲੰਮਾ ਸਮਾਂ ਜੇਲ੍ਹ ਯਾਤਰਾ ਕੀਤੀ। ਇਨ੍ਹਾਂ ਨੇ ੧੯੯੦ ਈ: ਵਿਚ ਸਮਾਣਾ ਹਲਕੇ ਤੋਂ ਐਮ.ਐਲ.ਏ. ਦੀ ਚੋਣ ਲੜੀ। ਬਰਨਾਲਾ ਸਰਕਾਰ ਦੌਰਾਨ ਇਨ੍ਹਾਂ ਨੂੰ ਅਕਾਲੀ ਦਲ ਦੇ ਆਰਗੇਨਾਈਜ਼ਿੰਗ ਸਕੱਤਰ ਹੋਣ ਦਾ ਮਾਣ ਹਾਸਲ ਹੋਇਆ ਅਤੇ ੧੯੯੬ ਈ: ਵਿਚ ਬਤੌਰ ਸਕੱਤਰ, ਸ਼੍ਰੋਮਣੀ ਅਕਾਲੀ ਦਲ ਵਜੋਂ ਅਹਿਮ ਭੂਮਿਕਾ ਨਿਭਾਈ। ਇਨ੍ਹਾਂ ਦੀ ਬੌਧਿਕ ਪ੍ਰਤਿਭਾ ਨੇ ਅਕਾਲੀ ਰਾਜਨੀਤੀ ਨੂੰ ਆਦਰਸ਼ਕ ਸੇਧ ਦੇਣ ਵਿਚ ਭਰਵਾਂ ਹਿੱਸਾ ਪਾਇਆ। ਆਪ ਆਪਣੀ ਸੂਖਮਤਾ ਅਤੇ ਸਹਿਜ ਸਦਕਾ ਸਿਰਮੌਰ ਆਗੂਆਂ ਵਿਚ ਸ਼ਾਮਲ ਹੋਏ। ਉਸਾਰੂ ਕਾਰਜ-ਸ਼ੈਲੀ ਸਦਕਾ ਪਹਿਲੀ ਬਾਦਲ ਸਰਕਾਰ ਸਮੇਂ ਓ.ਐੱਸ.ਡੀ. ਦੇ ਵਿਸ਼ੇਸ਼ ਅਹੁਦੇ 'ਤੇ ਬਿਰਾਜਮਾਨ ਹੋ ਕੇ ਇਨ੍ਹਾਂ ਨੇ ਸਰਕਾਰੀ ਕਾਰਜ ਪ੍ਰਣਾਲੀ 'ਚ ਸੁਚਾਰੂ ਭੂਮਿਕਾ ਨਿਭਾਈ। ਆਪ ਆਪਣੇ ਸਿਰੜ, ਸਿਦਕ, ਇਮਾਨਦਾਰੀ, ਮਿਹਨਤ ਅਤੇ ਦੂਰਦਰਸ਼ੀ ਸੋਚ ਅਤੇ ਨਿਰਸੁਵਾਰਥੀ ਭਾਵਨਾ ਨਾਲ ਸ਼੍ਰੋਮਣੀ ਅਕਾਲੀ ਦਲ ਦੀ ਨਿਰੰਤਰ ਨਿਸ਼ਕਾਮ ਸੇਵਾ ਕਰ ਰਹੇ ਹਨ।੧੯੯੭ ਈ: ਤੋਂ ਸ਼੍ਰੋਮਣੀ ਅਕਾਲੀ ਦਲ ਵੱਲੋਂ ਲੜੀਆਂ ਲੋਕ ਸਭਾ ਤੇ ਵਿਧਾਨ ਸਭਾ ਦੀਆਂ ਚੋਣਾਂ ਸਮੇਂ ਪ੍ਰੋ. ਕਿਰਪਾਲ ਸਿੰਘ ਬਡੂੰਗਰ ਨੇ ਬਤੌਰ ਚੋਣ ਇੰਚਾਰਜ ਸ਼੍ਰੋਮਣੀ ਅਕਾਲੀ ਦਲ ਵਿਚ ਸੇਵਾ ਨਿਭਾਅ ਕੇ ਨਾਮਣਾ ਖੱਟਿਆ।

ਪ੍ਰੋ. ਬਡੂੰਗਰ ਸਾਹਿਬ ਨੇ ਆਪਣੇ ਰਾਜਨੀਤਿਕ ਰੁਝੇਵਿਆਂ ਦੇ ਹੁੰਦਿਆਂ ਆਪਣੀ ਅੰਦਰੂਨੀ ਬੌਧਿਕ ਤੇ ਮੌਲਿਕ ਪ੍ਰਤਿਭਾ ਨੂੰ ਸਦਜੀਵਤ ਰੱਖਿਆ ਹੈ। ਸਿੱਖ ਇਤਿਹਾਸ, ਗੁਰਮਤਿ ਵਿਚਾਰਧਾਰਾ, ਸਿੱਖ ਰਹਿਤ ਮਰਯਾਦਾ ਅਤੇ ਤਤਕਾਲੀ ਕੌਮੀ ਤੇ ਪੰਥਕ ਮਾਮਲਿਆਂ ਬਾਰੇ ਆਪ ਨੇ ਨਿੱਠ ਕੇ ਚਿੰਤਨ ਕੀਤਾ ਹੈ ਤੇ ਸੈਂਕੜੇ ਮਿਆਰੀ ਲੇਖ ਪ੍ਰਕਾਸ਼ਿਤ ਕਰਵਾਏ ਹਨ। ਸਮਕਾਲੀ ਸਮਾਜ ਨੂੰ ਚੰਗੀ ਸੇਧ ਦੇਣ ਦਾ ਇਨ੍ਹਾਂ ਦਾ ਸੁਹਿਰਦ ਉੱਦਮ ਸਲਾਹੁਣਯੋਗ ਹੈ। ਪ੍ਰੋ. ਬਡੂੰਗਰ ਸਾਹਿਬ ਨੇ 'ਗੁਰਮਤਿ ਸਭਿਆਚਾਰ' ਤੇ ਸਿੱਖੀ ਜੀਵਨ 'ਗੁਰਮਤਿ ਵਿਚਾਰ' ਅਤੇ 'ਜਿਨ੍ਹਾਂ ਧਰਮ ਨਹੀਂ ਹਾਰਿਆ' ਪੁਸਤਕਾਂ ਲਿਖ ਕੇ ਪੰਜਾਬੀ ਸਾਹਿਤ ਤੇ ਗੁਰਮਤਿ ਸਾਹਿਤ ਪਰੰਪਰਾ ਨੂੰ ਹੋਰ ਅਮੀਰ ਤੇ ਖੁਸ਼ਹਾਲ ਬਣਾਉਣ 'ਚ ਭਰਪੂਰ ਹਿੱਸਾ ਪਾਇਆ ਹੈ।

੧੯੯੬ ਈ: 'ਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਦੀਆਂ ਆਮ ਚੋਣਾਂ ਸਮੇਂ ਪ੍ਰੋ. ਕਿਰਪਾਲ ਸਿੰਘ ਬਡੂੰਗਰ ਮੈਂਬਰ, ਸ਼੍ਰੋਮਣੀ ਕਮੇਟੀ ਨਾਮਜ਼ਦ ਕੀਤੇ ਗਏ। ੨੭ ਨਵੰਬਰ, ੨੦੦੧ ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਸਲਾਨਾ ਚੋਣ ਸਮੇਂ ਸ. ਇੰਦਰਪਾਲ ਸਿੰਘ ਦਿੱਲੀ, ਮੈਂਬਰ ਸ਼੍ਰੋਮਣੀ ਕਮੇਟੀ ਨੇ ਪ੍ਰੋ. ਕਿਰਪਾਲ ਸਿੰਘ ਬਡੂੰਗਰ ਦਾ ਨਾਂ ਪ੍ਰਧਾਨਗੀ ਪਦ ਵਾਸਤੇ ਪੇਸ਼ ਕੀਤਾ। ਸ. ਸਰੂਪ ਸਿੰਘ ਮੈਂਬਰ, ਸ਼੍ਰੋਮਣੀ ਕਮੇਟੀ ਨੇ ਸ. ਸੁਖਦੇਵ ਸਿੰਘ ਭੌਰ ਦਾ ਨਾਂ ਪ੍ਰਧਾਨਗੀ ਪਦਵੀ ਵਾਸਤੇ ਪੇਸ਼ ਕਰ ਦਿੱਤਾ। ਦੋ ਨਾਂ ਪੇਸ਼ ਹੋਣ 'ਤੇ ਵੋਟਾਂ ਰਾਹੀਂ ਪ੍ਰਧਾਨ, ਸ਼੍ਰੋਮਣੀ ਕਮੇਟੀ ਦੀ ਚੋਣ ਕੀਤੀ ਗਈ। ਪ੍ਰੋ. ਕਿਰਪਾਲ ਸਿੰਘ ਬਡੂੰਗਰ ਨੂੰ ੧੧੨ ਅਤੇ ਸ. ਸੁਖਦੇਵ ਸਿੰਘ ਭੌਰ ਨੂੰ ੫੬ ਵੋਟ ਪ੍ਰਾਪਤ ਹੋਏ। ਇਸ ਤਰ੍ਹਾ ਪ੍ਰੋ. ਕਿਰਪਾਲ ਸਿੰਘ

ਬਡੂੰਗਰ ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਦੇ ਸਤਿਕਾਰਤ ਅਹੁਦੇ 'ਤੇ ਬਿਰਾਜਮਾਨ ਹੋਏ।

੧੨ ਨਵੰਬਰ, ੨੦੦੨ ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਦੇ ਪ੍ਰਧਾਨ, ਅਹੁਦੇਦਾਰਾਂ ਤੇ ਅੰਤ੍ਰਿੰਗ ਕਮੇਟੀ ਦੀ ਚੋਣ ਸਮੇਂ ਸ. ਜੋਰਾ ਸਿੰਘ ਮਾਨ, ਮੈਂਬਰ ਸ਼੍ਰੋਮਣੀ ਕਮੇਟੀ ਨੇ ਪ੍ਰੋ. ਕਿਰਪਾਲ ਸਿੰਘ ਬਡੂੰਗਰ ਦਾ ਨਾਂ ਪ੍ਰਧਾਨਗੀ ਪਦਵੀ ਵਾਸਤੇ ਪੇਸ਼ ਕੀਤਾ ਅਤੇ ਜਥੇਦਾਰ ਗੁਰਚਰਨ ਸਿੰਘ ਟੌਹੜਾ, ਮੈਂਬਰ ਸ਼੍ਰੋਮਣੀ ਕਮੇਟੀ ਨੇ ਸੰਤ ਵੀਰ ਸਿੰਘ ਮੱਦੋਕੇ ਦਾ ਨਾਂ ਪ੍ਰਧਾਨਗੀ ਅਹੁਦੇ ਵਾਸਤੇ ਪੇਸ਼ ਕਰ ਦਿੱਤਾ। ਵੋਟਾਂ ਪੈਣ 'ਤੇ ਪ੍ਰੋ. ਕਿਰਪਾਲ ਸਿੰਘ ਬਡੂੰਗਰ ਨੂੰ ੯੧ ਅਤੇ ਸੰਤ ਵੀਰ ਸਿੰਘ ਮੱਦੋਕੇ ਨੂੰ ੬੮ ਵੋਟ ਪ੍ਰਾਪਤ ਹੋਏ। ਇਸ ਤਰ੍ਹਾਂ ਪ੍ਰੋ. ਕਿਰਪਾਲ ਸਿੰਘ ਬਡੂੰਗਰ ਨੂੰ ਦੂਸਰੀ ਵਾਰ ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸਤਿਕਾਰਤ ਅਹੁਦੇ 'ਤੇ ਬਿਰਾਜਮਾਨ ਹੋਣ ਦਾ ਮਾਣ-ਸਤਿਕਾਰ ਪ੍ਰਾਪਤ ਹੋਇਆ ।

ਪੜ੍ਹੇ ਲਿਖੇ ਪ੍ਰਧਾਨ ਹੋਣ ਕਰਕੇ ਵਿਸ਼ਵ-ਵਿਆਪੀ ਸਿੱਖ ਭਾਈਚਾਰੇ ਨੇ ਬਡੂੰਗਰ ਸਾਹਿਬ ਦੀ ਪ੍ਰਧਾਨਗੀ ਕਾਰਜਸ਼ੈਲੀ ਨੂੰ ਕਾਫੀ ਸਲਾਹਿਆ। ਬਡੂੰਗਰ ਸਾਹਿਬ ਨੇ ਵਿੱਦਿਅਕ ਅਦਾਰਿਆਂ ਵਿਚ ਵਧੀਆ ਵਿੱਦਿਅਕ ਮਾਹੌਲ ਸਿਰਜਣ ਵਾਲੇ ਅਧਿਕਾਰੀਆਂ ਤੇ ਕਰਮਚਾਰੀਆਂ ਨੂੰ ਉਤਸ਼ਾਹਿਤ ਕਰਨ ਦਾ ਫੈਸਲਾ ਕੀਤਾ, ਜਿਸ ਦੇ ਬਹੁਤ ਸਾਰਥਕ ਨਤੀਜੇ ਸਾਹਮਣੇ ਆਏ। ਬਡੂੰਗਰ ਸਾਹਿਬ ਨੇ ਕੌਮਾਂਤਰੀ ਸਿੱਖ ਸਮੱਸਿਆਵਾਂ ਦੇ ਹੱਲ ਲਈ ਕੌਮਾਂਤਰੀ ਪੱਧਰ ਦਾ ਰਾਜਨੀਤੀ ਤੋਂ ਮੁਕਤ ਸਲਾਹਕਾਰ ਬੋਰਡ ਬਣਾਉਣ ਦੀ ਯੋਜਨਾ ਬਣਾਈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਚੋਣ ਸਮੇਂ 'ਸਹਿਜਧਾਰੀ ਸਿੱਖ' ਦੇ ਬੁਰਕੇ ਹੇਠ ਗੈਰ-ਸਿੱਖਾਂ ਦੀਆਂ ਵੋਟਾਂ ਬਣਾਉਣ ਦਾ ਬਡੂੰਗਰ ਸਾਹਿਬ ਨੇ ਆਪਣੇ ਪ੍ਰਧਾਨਗੀ ਕਾਰਜਕਾਲ 'ਚ ਡਟਵਾਂ ਵਿਰੋਧ ਕੀਤਾ ਅਤੇ ਸਮੂਹ ਧਾਰਮਿਕ, ਸਮਾਜਿਕ, ਰਾਜਨੀਤਿਕ, ਨਿਹੰਗ ਜਥੇਬੰਦੀਆਂ ਤੇ ਪੰਥ-ਦਰਦੀਆਂ ਨੂੰ ਸਮੇਂ ਦੀ ਸਰਕਾਰ ਦੀਆਂ ਇਨ੍ਹਾਂ ਕੋਝੀਆਂ ਨੀਤੀਆਂ ਦਾ ਮੂੰਹ ਤੋੜਵਾਂ ਜੁਆਬ ਦੇਣ ਲਈ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਸਮਰਥਨ ਤੇ ਸਹਿਯੋਗ ਦੇਣ ਦੀ ਅਪੀਲ ਕੀਤੀ।

ਪੰਜਾਬ ਸਰਕਾਰ ਵੱਲੋਂ ਸ਼ਰਾਬ ਦੀ ਖੁੱਲ੍ਹੀ ਵਿਕਰੀ ਤੇ ਪੱਛਮ ਦੀ ਤਰ੍ਹਾਂ ਜੂਏ ਘਰ ਖੋਲਣ ਦੀ ਨੀਤੀ ਦਾ ਪ੍ਰੋ. ਬਡੂੰਗਰ ਨੇ ਡੱਟਵਾਂ ਵਿਰੋਧ ਕੀਤਾ। ਪੰਜਾਬ ਸਰਕਾਰ ਵੱਲੋਂ ਵਿਧਾਨ ਸਭਾ ਸੈਸ਼ਨ ਦੀ ਕਾਰਵਾਈ ਮਾਂ ਬੋਲੀ ਪੰਜਾਬੀ ਦੀ ਥਾਂ ਅੰਗਰੇਜ਼ੀ 'ਚ ਚਲਾਉਣ ਦੀ ਪ੍ਰੋ. ਕਿਰਪਾਲ ਸਿੰਘ ਬਡੂੰਗਰ ਨੇ ਸਖਤ ਨਿਖੇਧੀ ਕੀਤੀ ਤੇ ਪੰਜਾਬ ਸਰਕਾਰ ਦੀ ਪੰਜਾਬੀ ਭਾਸ਼ਾ ਪ੍ਰਤੀ ਕੀਤੀ ਕਾਰਵਾਈ 'ਤੇ ਨਿੰਦਾ ਦਾ ਪ੍ਰਸਤਾਵ ਪਾਸ ਕੀਤਾ। ਇਕ ਵਿਸ਼ੇਸ਼ ਮਤੇ ਰਾਹੀਂ ਬਿਆਨ "ਘੱਟ ਗਿਣਤੀਆਂ ਨੂੰ ਬਹੁਗਿਣਤੀ ਦੀ ਰਹਿਮੋ-ਕਰਮ ਤੇ ਰਹਿਣਾ ਪਵੇਗਾ", ਦੀ ਸਖਤ ਨਿਖੇਧੀ ਕੀਤੀ ਤੇ ਕਿਹਾ ਕਿ ਅਜਿਹਾ ਬਿਆਨ ਭਾਰਤੀ ਸੰਵਿਧਾਨ ਦਾ ਘੋਰ ਨਿਰਾਦਰ ਹੈ। ੧੩ ਮਈ, ੨੦੦੩ ਨੂੰ

ਪ੍ਰੋ. ਕਿਰਪਾਲ ਸਿੰਘ ਬਡੂੰਗਰ ਨੇ ਸਮਕਾਲੀ ਮੁੱਖ ਮੰਤਰੀ ਪੰਜਾਬ ਨੂੰ ਪੱਤਰ ਲਿਖ ਕੇ ਮੰਗ ਕੀਤੀ ਕਿ 'ਦਿਵਯ ਜਯੋਤੀ ਜਾਗ੍ਰਿਤੀ ਸੰਸਥਾਨ' ਦੇ ਕਾਰਕੁੰਨਾਂ ਵੱਲੋਂ ਗੁਰੂ ਸਾਹਿਬਾਨ ਪ੍ਰਤੀ ਵਰਤੀ ਗਈ ਅਪਮਾਨਜਨਕ ਸ਼ਬਦਾਵਲੀ ਦਾ ਸਖਤ ਨੋਟਿਸ ਲਿਆ ਜਾਵੇ ਅਤੇ ਮੰਗ ਕੀਤੀ ਕਿ ਪੰਜਾਬ ਦੇ ਸ਼ਾਂਤ ਮਾਹੌਲ ਨੂੰ ਖਰਾਬ ਕਰਨ ਦੀ ਕਿਸੇ ਨੂੰ ਆਗਿਆ ਨਾ ਦਿੱਤੀ ਜਾਵੇ। ਬਡੂੰਗਰ ਸਾਹਿਬ ਨੇ ਅਖੌਤੀ ਸਾਧ ਨੂਰਮਹਿਲੀਏ, ਭਨਿਆਰੇ ਵਾਲੇ ਦੇ ਪਾਖੰਡ ਜਾਲ ਤੋਂ ਨਿਜਾਤ ਪ੍ਰਾਪਤ ਕਰਨ ਲਈ ਵਿਸ਼ੇਸ ਜਾਗ੍ਰਿਤੀ ਲਹਿਰ ਚਲਾਈ । ਗੁਰਮਤਿ ਗਿਆਨ ਦੇ ਪ੍ਰਚਾਰ ਪ੍ਰਸਾਰ ਵਾਸਤੇ ਹਿੰਦੀ ਭਾਸ਼ਾ ਵਿਚ "ਗੁਰਮਤਿ ਗਿਆਨ" ਨਾਮੀ ਤ੍ਰੈ ਮਾਸਿਕ ਪਰਚਾ ਜਾਰੀ ਕੀਤਾ ਜੋ ਹੁਣ ਵਿਕਾਸ ਕਰਦਾ ਹੋਇਆ ਮਾਸਿਕ ਹੋ ਗਿਆ ਹੈ। ਪ੍ਰੋ. ਬਡੂੰਗਰ ਸਾਹਿਬ ਨੇ ਪ੍ਰਧਾਨ ਮੰਤਰੀ ਨੂੰ ਪੱਤਰ ਲਿਖ ਕੇ ਮੰਗ ਕੀਤੀ ਕਿ ਇਕ ਸਿੱਖ ਪ੍ਰਤੀਨਿਧ ਵਫਦ ਅਫਗਾਨਿਸਤਾਨ ਭੇਜਣ ਦੀ ਇਜਾਜ਼ਤ ਦਿੱਤੀ ਜਾਵੇ ਤਾਂ ਜੋ ਉੱਥੋਂ ਦੇ ਇਤਿਹਾਸਿਕ ਗੁਰਦੁਆਰਿਆਂ ਦੀ ਨਿਸ਼ਾਨਦੇਹੀ ਤੇ ਨਵ-ਉਸਾਰੀ ਕਰਨ ਲਈ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਕਾਰਜਸ਼ੀਲ ਹੋ ਸਕੇ।

੫ ਜਨਵਰੀ, ੨੦੦੨ ਨੂੰ ਸਾਹਿਬ-ਏ-ਕਮਾਲ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਪ੍ਰਕਾਸ਼ ਪੁਰਬ ਸਮੇਂ ਵਧਾਈ ਸੰਦੇਸ਼ 'ਚ ਪ੍ਰੋ. ਕਿਰਪਾਲ ਸਿੰਘ ਬਡੂੰਗਰ ਨੇ ਨਿਵੇਕਲੀ ਸ਼ੁਰੂਆਤ ਕੀਤੀ ਕਿ ਸਿੱਖ ਸਮਾਜ ਅੰਦਰ ਫੈਲ ਰਹੀਆਂ ਬੁਰਾਈਆਂ, ਭਰੂਣ-ਹੱਤਿਆ, ਨਸ਼ਿਆਂ ਦੀ ਭਰਮਾਰ ਅਤੇ ਪਤਿਤਪੁਣੇ ਦੀ ਮਾਰੂ ਬੀਮਾਰੀ ਨੂੰ ਜੜੋਂ ਪੁੱਟਣ ਲਈ ਗੁਰੂ ਆਸ਼ੇ ਅਨੁਸਾਰ ਸਿੰਘ ਸਭਾ ਲਹਿਰ ਵਾਂਗ ਦੂਜੀ ਸਿੱਖ ਜਾਗ੍ਰਿਤੀ ਲਹਿਰ ਚਲਾਈਏ ਅਤੇ ਪ੍ਰਚੰਡ ਕਰੀਏ।ਪ੍ਰੋ. ਕਿਰਪਾਲ ਸਿੰਘ ਬਡੂੰਗਰ ਦੇ ਯਤਨਾਂ ਸਦਕਾ ਬੱਬਰ ਅਕਾਲੀ ਲਹਿਰ ਦਾ ਭਾਰਤ ਦੀ ਅਜ਼ਾਦੀ 'ਚ ਯੋਗਦਾਨ ਵਿਸ਼ੇ 'ਤੇ ਵਿਸ਼ੇਸ਼ ਸੈਮੀਨਾਰ ਤੇ ਸਮਾਗਮ ਕੀਤਾ ਗਿਆ ਅਤੇ ਬੱਬਰ ਅਕਾਲੀ ਲਹਿਰ ਦੇ ਵਾਰਸਾਂ ਨੂੰ ਪਹਿਲੀ ਵਾਰ ਸਨਮਾਨ ਤੇ ਸਤਿਕਾਰ ਦਿੱਤਾ ਗਿਆ। ਸੁਤੰਤਰ ਸਿੱਖ ਹੋਂਦ, ਹਸਤੀ ਤੇ ਸੋਚ ਦੇ ਪ੍ਰਤੀਕ ਨਾਨਕਸ਼ਾਹੀ ਕੈਲੰਡਰ ਨੂੰ ਵੈਸਾਖੀ ਦੇ ਦਿਹਾੜੇ 'ਤੇ ਤਖਤ ਸ੍ਰੀ ਦਮਦਮਾ ਸਾਹਿਬ ਤੋਂ ਜਾਰੀ ਕਰਨ ਦਾ ਸੁਭਾਗ ਵੀ ਪ੍ਰੋ. ਕਿਰਪਾਲ ਸਿੰਘ ਬਡੂੰਗਰ ਨੂੰ ਹੀ ਪ੍ਰਾਪਤ ਹੋਇਆ। ਪ੍ਰੋ. ਕਿਰਪਾਲ ਸਿੰਘ ਬਡੂੰਗਰ ਦੀ ਪ੍ਰਧਾਨਗੀ ਸਮੇਂ ਹੀ ੬ ਜੂਨ, ੨੦੦੩ ਨੂੰ ੨੦ਵੀਂ ਸਦੀ ਦੇ ਮਹਾਨ ਪ੍ਰਚਾਰਕ ਤੇ ਜਰਨੈਲ ਸੰਤ-ਬਾਬਾ ਜਰਨੈਲ ਸਿੰਘ ਜੀ ਖਾਲਸਾ ਭਿੰਡਰਾਂਵਾਲਿਆਂ ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਵੱਲੋਂ ਸ਼ਹੀਦ ਕਰਾਰ ਦਿੱਤਾ ਗਿਆ ਅਤੇ ਸ਼ਹੀਦੀ ਯਾਦਗਾਰ ਉਸਾਰਨ ਦਾ ਫੈਸਲਾ ਕੀਤਾ ਗਿਆ ਅਤੇ ਸ਼ਹੀਦਾਂ ਦੇ ਵਾਰਸਾਂ ਤੇ ਪਰਵਾਰਾਂ ਨੂੰ ਸਨਮਾਨ ਸਤਿਕਾਰ ਦਿੱਤਾ ਗਿਆ। ਸ੍ਰੀ ਅਕਾਲ ਤਖਤ ਸਾਹਿਬ ਦੇ ਸਨਮੁਖ ਮੀਰੀ-ਪੀਰੀ ਦੇ ਪ੍ਰਤੀਕ ਨਵੇਂ ਨਿਸ਼ਾਨ ਸਾਹਿਬ ਝੁਲਾਉਣ ਦਾ ਸੁਭਾਗ ਵੀ ਪ੍ਰੋ. ਕਿਰਪਾਲ ਸਿੰਘ ਜੀ ਬਡੂੰਗਰ ਨੂੰ ਪ੍ਰਾਪਤ ਹੋਇਆ। ਇਨ੍ਹਾਂ ਇਤਿਹਾਸਿਕ ਕਾਰਜਾਂ ਦੀ ਲੋਕਾਈ ਨੇ ਭਰਪੂਰ ਪ੍ਰਸੰਸਾ

ਕੀਤੀ।

ਬਡੂੰਗਰ ਸਾਹਿਬ ਨੇ ਸਿੰਘ ਸਭਾ ਲਹਿਰ ਦੇ ਮੋਢੀ ਪ੍ਰੋ. ਗੁਰਮੁਖ ਸਿੰਘ ਦੀ ਯਾਦ ਨੂੰ ਸਮਰਪਿਤ ਗੁਰਦੁਆਰਾ ਫਤਿਹਗੜ੍ਹ ਸਾਹਿਬ ਵਿਖੇ ਨਿਰਮਾਣ ਕਾਰਜ ਕਰਵਾਇਆ। ਇਨ੍ਹਾਂ ਨੇ ਆਪਣੇ ਪ੍ਰਧਾਨਗੀ ਕਾਰਜਕਾਲ ਸਮੇਂ ਹੀ ਗਿਆਨੀ ਦਿੱਤ ਸਿੰਘ ਯਾਦਗਾਰੀ ਪੁਰਸਕਾਰ ਤੇ ਸਨਮਾਨ ਹਰ ਸਾਲ ਇਕ ਸਿੱਖ ਵਿਦਵਾਨ ਨੂੰ ਦੇਣ ਦੀ ਪਿਰਤ ਤੋਰੀ ਅਤੇ ਪਹਿਲਾ ਸਨਮਾਨ ਪ੍ਰੋ. ਹਰਿੰਦਰ ਸਿੰਘ ਮਹਿਬੂਬ ਨੂੰ ਪ੍ਰਦਾਨ ਕੀਤਾ ਗਿਆ। ਸਿੱਖੀ ਸਿਧਾਂਤਾਂ ਦੇ ਪ੍ਰਚਾਰ-ਪ੍ਰਸਾਰ ਵਾਸਤੇ ਸਿੰਘ ਸਹਿਬਾਨ ਦੀ ਅਗਵਾਈ ਵਿਚ ਪੰਜ ਪ੍ਰਚਾਰ ਕੇਂਦਰ ਸਥਾਪਿਤ ਕੀਤੇ। ਸਮਾਜਿਕ ਬੁਰਿਆਈਆਂ ਤੋਂ ਜਾਗਰੂਕ ਕਰਨ ਤੇ ਸਿੱਖ ਧਰਮ ਦੇ ਪ੍ਰਚਾਰ ਤੇ ਪ੍ਰਸਾਰ ਲਈ ਅਨੇਕਾਂ ਵਿਚਾਰ ਗੋਸ਼ਟੀਆਂ ਕੀਤੀਆਂ ਗਈਆਂ। ਪ੍ਰੋ. ਕਿਰਪਾਲ ਸਿੰਘ ਬਡੂੰਗਰ ਨੇ ਧਾਰਮਿਕ ਸਲਾਹਕਾਰ ਕਮੇਟੀ ਦਾ ਨਵ ਗਠਨ ਕੀਤਾ ਗਿਆ। ਇਨ੍ਹਾਂ ਨੇ ਫਰਾਂਸ 'ਚ ਸਿੱਖ ਦਸਤਾਰ ਦੇ ਸਿੱਖ ਮਸਲੇ ਸਬੰਧੀ ਦੇਸ਼ ਦੇ ਪ੍ਰਧਾਨ ਮੰਤਰੀ, ਸ੍ਰੀ ਅਟਲ ਬਿਹਾਰੀ ਵਾਜਪਾਈ ਨੂੰ ਪੱਤਰ ਲਿਖ ਕੇ ਭਾਰਤ ਸਰਕਾਰ ਨੂੰ ਦਬਾਅ ਬਣਾਉਣ ਲਈ ਬੇਨਤੀ ਕੀਤੀ ਗਈ।

ਸ੍ਰੀ ਗੁਰੂ ਰਾਮਦਾਸ ਮੈਡੀਕਲ ਕਾਲਜ ਨੂੰ ਮੈਡੀਕਲ ਕੌਂਸਲ ਆਫ ਇੰਡੀਆ ਵੱਲੋਂ ਮਾਨਤਾ ਵੀ ਪ੍ਰੋ. ਕਿਰਪਾਲ ਸਿੰਘ ਬਡੂੰਗਰ ਦੀ ਪ੍ਰਧਾਨਗੀ ਸਮੇਂ ਹੀ ਪ੍ਰਾਪਤ ਹੋਈ। ਇਨ੍ਹਾਂ ਦੇ ਕਾਰਜਕਾਲ ਸਮੇਂ ਹੀ ਪੰਥ ਦੇ ਪ੍ਰਸਿੱਧ ਢਾਡੀ ਗਿ. ਸੋਹਣ ਸਿੰਘ ਸੀਤਲ ਦੀ ਯਾਦ 'ਚ ਢਾਡੀ ਕਾਲਜ ਦਾ ਨੀਂਹ ਪੱਥਰ ਗੁਰੂ ਕੀ ਵਡਾਲੀ (ਸ੍ਰੀ ਅੰਮ੍ਰਿਤਸਰ) ਵਿਖੇ ਰੱਖਿਆ ਗਿਆ। ਪ੍ਰੋ. ਬਡੂੰਗਰ ਨੇ ਹੀ ਤ੍ਰੈ ਸ਼ਤਾਬਦੀ ਸ੍ਰੀ ਗੁਰੂ ਗੋਬਿੰਦ ਸਿੰਘ ਖਾਲਸਾ ਕਾਲਜ (ਸ੍ਰੀ ਅੰਮ੍ਰਿਤਸਰ) ਦਾ ਨੀਂਹ ਪੱਥਰ ਵੀ ਰੱਖਿਆ। ਖਾਲਸਾਈ ਖੇਡਾਂ ਕਰਾਉਣ ਦੀ ਇਤਿਹਾਸਿਕ ਪਿਰਤ ਵੀ ਪ੍ਰੋ. ਬਡੂੰਗਰ ਦੇ ਪ੍ਰਧਾਨਗੀ ਕਾਰਜ ਕਾਲ ਸਮੇਂ ਹੀ ਅਰੰਭ ਹੋਈ। ਸ੍ਰੀ ਹਰਿਮੰਦਰ ਸਾਹਿਬ ਨੂੰ ਵਿਸ਼ਵ ਵਿਰਾਸਤ ਦਾ ਦਰਜਾ ਦੇਣ ਸਬੰਧੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਰਿਪੋਰਟ ਕੇਂਦਰ ਸਰਕਾਰ ਨੂੰ ਪ੍ਰੋ. ਬਡੂੰਗਰ ਦੇ ਸਮੇਂ ਹੀ ਭੇਜੀ ਗਈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਸ. ਦਵਿੰਦਰਪਾਲ ਸਿੰਘ ਭੁੱਲਰ ਦੀ ਫਾਂਸੀ ਦੀ ਸਜ਼ਾ ਮੁਆਫ ਕਰਾਉਣ ਲਈ ਭਾਰਤ ਸਰਕਾਰ ਨੂੰ ਪੱਤਰ ਲਿਖ ਕੇ ਮੰਗ ਕੀਤੀ ਗਈ। ਪ੍ਰੋ. ਕਿਰਪਾਲ ਸਿੰਘ ਬਡੂੰਗਰ ਨੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਨਵੇਂ ਸਿਰਿਓਂ ਸਿੱਖ ਇਤਿਹਾਸ ਨੂੰ ਕਲਮਬੰਦ ਕਰਾਉਣ ਦੀ ਯੋਜਨਾ ਬਣਾਈ ਅਤੇ ਸ਼੍ਰੋਮਣੀ ਕਮੇਟੀ ਵੱਲੋਂ ਚਲਾਏ ਜਾ ਰਹੇ ਸਮੂਹ ਮਿਸ਼ਨਰੀ ਕਾਲਜਾਂ ਦੇ ਸਿਲੇਬਸ ਨੂੰ ਇਕਸਾਰ ਕਰਨ ਦਾ ਬੀੜਾ ਚੁੱਕਿਆ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਇਸ ਨਾਲ ਸੰਬੰਧਿਤ ਅਦਾਰਿਆਂ ਦੇ ਮੁਲਾਜ਼ਮਾਂ ਦੇ ਰਿਫਰੈਸ਼ਰ ਕੋਰਸ ਲਾਉਣੇ ਸ਼ੁਰੂ ਕੀਤੇ ਅਤੇ ਸਟਾਫ ਟ੍ਰੇਨਿੰਗ ਕਾਲਜ ਅਰੰਭ ਕਰਨ ਦਾ ਐਲਾਨ ਕੀਤਾ। ਝੰਡਾ ਲੁਬਾਣਾ ਵਿਖੇ ਮਾਤਾ ਸਾਹਿਬ ਕੌਰ ਜੀ ਦੀ ਯਾਦ ਵਿਚ ਲੜਕੀਆਂ ਦਾ ਕਾਲਜ ਅਰੰਭ ਕਰਨ ਦਾ ਫੈਸਲਾ ਵੀ ਪ੍ਰੋ. ਬਡੂੰਗਰ ਸਾਹਿਬ

ਦੀ ਪ੍ਰਧਾਨਗੀ ਸਮੇਂ ਹੀ ਲਿਆ ਗਿਆ। ੨੯ ਮਾਰਚ, ੨੦੦੩ ਨੂੰ ਸਲਾਨਾ ਬਜਟ ਸਮਾਗਮ ਦੀ ਪ੍ਰਧਾਨਗੀ ਕਰਨ ਅਤੇ ਲਿਬਨਾਨ ਦੀ ਸੰਗਤ ਵੱਲੋਂ ਸ੍ਰੀ ਗੁਰੂ ਰਾਮਦਾਸ ਲੰਗਰ ਵਾਸਤੇ ਪ੍ਰਸ਼ਾਦੇ ਬਣਾਉਣ ਵਾਲੀ ਮਸ਼ੀਨ ਭੇਟ ਕੀਤੀ ਗਈ ਜਿਸ ਦੀ ਅਰੰਭਤਾ ਪ੍ਰੋ. ਸਾਹਿਬ ਨੇ ਕੀਤੀ। ਭਗਤ ਸੈਨ ਜੀ ਦੀ ਤਸਵੀਰ ਕੇਂਦਰੀ ਸਿੱਖ ਅਜਾਇਬ ਘਰ ਵਿਚ ਸੁਸ਼ੋਭਿਤ ਕਰਨ ਦਾ ਸੁਭਾਗ ਵੀ ਪ੍ਰੋ. ਸਾਹਿਬ ਨੂੰ ਹੀ ਪ੍ਰਾਪਤ ਹੋਇਆ। ੧੪ ਅਪ੍ਰੈਲ, ੨੦੦੨ ਨੂੰ 'ਇਤਿਹਾਸਿਕ ਯਾਦਗਾਰਾਂ ਸਥਾਪਤੀ ਕਮੇਟੀ' ਦਾ ਗਠਨ ਕੀਤਾ ਜਿਸ ਵਿਚ ਸ਼੍ਰੋਮਣੀ ਕਮੇਟੀ ਮੈਂਬਰਾਂ ਤੋਂ ਇਲਾਵਾ ਪ੍ਰਸਿੱਧ ਇਤਿਹਾਸਕਾਰਾਂ ਨੂੰ ਸ਼ਾਮਲ ਕੀਤਾ ਗਿਆ ਜਿਸ ਦਾ ਮਨੋਰਥ ਇਤਿਹਾਸਿਕ ਘੱਲੂਘਾਰਿਆਂ ਤੇ ਘਟਨਾਵਾਂ ਨਾਲ ਸੰਬੰਧਿਤ ਯਾਦਗਾਰਾਂ ਨੂੰ ਸਥਾਪਿਤ ਕਰਨਾ ਸੀ। ੩੦ ਮਾਰਚ, ੨੦੦੭ ਨੂੰ ਪ੍ਰੋ. ਬਡੂੰਗਰ ਸਾਹਿਬ ਨੇ ਸਲਾਨਾ ਬਜਟ ਸਮਾਗਮ ਦੀ ਪ੍ਰਧਾਨਗੀ ਕਰਦਿਆਂ ਸਲਾਨਾ ਬਜਟ ਪਾਸ ਕਰਵਾਇਆ। ਗਿਆਨੀ ਕੇਵਲ ਸਿੰਘ ਜਥੇਦਾਰ, ਸ੍ਰੀ ਦਮਦਮਾ ਸਾਹਿਬ ਵੱਲੋਂ ਅਸਤੀਫਾ ਦੇਣ ਕਾਰਨ ਉਨ੍ਹਾਂ ਦੀ ਥਾਂ ਪ੍ਰੋ. ਮਨਜੀਤ ਸਿੰਘ ਜੀ ਨੂੰ ਕਾਰਜਕਾਰੀ ਜਥੇਦਾਰ, ਪ੍ਰੋ. ਬਡੂੰਗਰ ਸਮੇਂ ਹੀ ਲਾਇਆ ਗਿਆ। ਗਿਆਨੀ ਜਸਵੰਤ ਸਿੰਘ ਜੀ ਗ੍ਰੰਥੀ, ਸ੍ਰੀ ਹਰਿਮੰਦਰ ਸਾਹਿਬ ਜੀ ਦੀ ਨਿਯੁਕਤੀ ਵੀ ਇਨ੍ਹਾਂ ਦੇ ਸਮੇਂ ਹੀ ਹੋਈ। ਗਿਆਨੀ ਬਲਵੰਤ ਸਿੰਘ ਜੀ ਨੰਦਗੜ੍ਹ ਨੇ ਜਥੇਦਾਰ, ਤਖਤ ਸ੍ਰੀ ਦਮਦਮਾ ਸਾਹਿਬ ਤਲਵੰਡੀ ਸਾਬ੍ਹੋ ਵਜੋਂ ਸੇਵਾ ਪ੍ਰੋ. ਬਡੂੰਗਰ ਸਾਹਿਬ ਦੇ ਸਮੇਂ ਹੀ ਸੰਭਾਲੀ। ਗਿਆਨੀ ਤਰਲੋਚਨ ਸਿੰਘ ਨੂੰ ਤਖਤ ਸ੍ਰੀ ਕੇਸਗੜ੍ਹ ਸਾਹਿਬ ਦੇ ਕਾਰਜਕਾਰੀ ਜਥੇਦਾਰ ਵਜੋਂ ਸੇਵਾ ਸੰਭਾਲ ਵੀ ਪ੍ਰੋ. ਬਡੂੰਗਰ ਦੇ ਸਮੇਂ ਹੀ ਸੌਂਪੀ ਗਈ।

੧੯ ਜੁਲਾਈ, ੨੦੦੩ ਨੂੰ ਸ. ਪਰਕਾਸ਼ ਸਿੰਘ ਬਾਦਲ ਪ੍ਰਧਾਨ, ਸ਼੍ਰੋਮਣੀ ਅਕਾਲੀ ਦਲ ਨੇ ਸ੍ਰੀ ਅਕਾਲ ਤਖਤ ਸਾਹਿਬ ਤੋਂ ਹੋਏ ਆਦੇਸ਼ ਅਨੁਸਾਰ ਗੁ. ਮੰਜੀ ਸਾਹਿਬ ਦੀਵਾਨ ਹਾਲ ਸ੍ਰੀ ਅੰਮ੍ਰਿਤਸਰ ਵਿਖੇ ਅਖੰਡ ਪਾਠ ਸਾਹਿਬ ਕਰਵਾਇਆ, ਜਿਸ ਵਿਚ ਜਥੇਦਾਰ ਗੁਰਚਰਨ ਸਿੰਘ ਟੌਹੜਾ ਤੇ ਬਾਦਲ ਸਾਹਿਬ ਇਕ ਵਾਰ ਫਿਰ ਬਗਲਗੀਰ ਹੋ ਗਏ ਅਤੇ ਦੋਹਾਂ ਦਲਾਂ ਦਾ ਰਲੇਵਾਂ ਹੋ ਗਿਆ। ੨੦ ਜੁਲਾਈ, ੨੦੦੩ ਨੂੰ ਅੰਤ੍ਰਿੰਗ ਕਮੇਟੀ ਦੀ ਮੀਟਿੰਗ ਸਮੇਂ ਪ੍ਰੋ. ਕਿਰਪਾਲ ਸਿੰਘ ਬਡੂੰਗਰ ਨੇ ਪੰਥਕ ਏਕਤਾ ਲਈ ਤਿਆਗ ਭਾਵਨਾ ਪ੍ਰਗਟ ਕਰਦਿਆਂ,ਪ੍ਰਧਾਨਗੀ ਪਦਵੀ ਤੋਂ ਅਸਤੀਫਾ ਦੇ ਦਿੱਤਾ, ਜਿਸ ਨਾਲ ਸ. ਅਲਵਿੰਦਰਪਾਲ ਸਿੰਘ ਪੱਖੋਕੇ ਕਾਰਜਕਾਰੀ ਪ੍ਰਧਾਨ ਚੁਣੇ ਗਏ। ੨੭ ਜੁਲਾਈ, ੨੦੦੩ ਨੂੰ ਹੀ ਅੰਤ੍ਰਿੰਗ ਕਮੇਟੀ ਦੀ ਮੀਟਿੰਗ ਸਮੇਂ ਜਥੇ. ਗੁਰਚਰਨ ਸਿੰਘ ਜੀ ਟੌਹੜਾ ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਚੁਣੇ ਗਏ। ਇਸ ਤਰ੍ਹਾਂ ਪ੍ਰੋ. ਕਿਰਪਾਲ ਸਿੰਘ ਜੀ ਬਡੂੰਗਰ ਦਾ ਪ੍ਰਧਾਨਗੀ ਕਾਰਜ ਕਾਲ ਸੰਪੂਰਨ ਹੋ ਗਿਆ। ੨੦੦੪ ਈ: 'ਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਦੀਆਂ ਆਮ ਚੋਣਾਂ ਉਪਰੰਤ ਹੋਏ ਜਨਰਲ ਅਜਲਾਸ ਸਮੇਂ ਪ੍ਰੋ. ਕਿਰਪਾਲ ਸਿੰਘ ਬਡੂੰਗਰ ਦੂਸਰੀ ਵਾਰ ਮੈਂਬਰ, ਸ਼੍ਰੋਮਣੀ ਕਮੇਟੀ ਨਾਮਜ਼ਦ ਕੀਤੇ ਗਏ। ■

*ਇਤਿਹਾਸਿਕ ਗੁਰ-ਅਸਥਾਨ:੧੯*

# ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨਾਲ ਸੰਬੰਧਿਤ ਇਤਿਹਾਸਿਕ ਅਸਥਾਨ

*-ਮਨਮੋਹਨ ਕੌਰ**

**ਗੁਰਦੁਆਰਾ ਸ੍ਰੀ ਦਮਦਮਾ ਸਾਹਿਬ, ਘੁੜਾਣੀ ਕਲਾਂ (ਲੁਧਿਆਣਾ)**:** ਗੁਰਦੁਆਰਾ ਸ੍ਰੀ ਦਮਦਮਾ ਸਾਹਿਬ ਜ਼ਿਲ੍ਹਾ ਲੁਧਿਆਣਾ ਦੇ ਪਿੰਡ ਘੁੜਾਣੀ ਕਲਾਂ ਵਿਖੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਯਾਦ ਵਿਚ ਸੁਸ਼ੋਭਿਤ ਹੈ। ਇਸ ਅਸਥਾਨ ਉੱਤੇ ਗੁਰੂ ਜੀ ਨੇ ਇਕ ਸਾਧੂ ਨਾਲ ਬਚਨ ਬਿਲਾਸ ਕਰਦਿਆਂ ਉਸ ਨੂੰ ਗੁਰਮਤਿ ਦਾ ਉਪਦੇਸ਼ ਦਿੱਤਾ। ਇੱਥੇ ਹੀ ਭਾਈ ਸੁਰਤੀਆ ਜੀ ਨੇ ਨਗਰ ਦੀਆਂ ਸੰਗਤਾਂ ਨਾਲ ਆਪ ਜੀ ਦੇ ਦਰਸ਼ਨ ਕੀਤੇ ਸਨ ਅਤੇ ਆਪ ਜੀ ਨੂੰ ਆਪਣੇ ਘਰ ਆਉਣ ਦੀ ਬੇਨਤੀ ਕੀਤੀ।

**ਗੁ: ਸ੍ਰੀ ਚਰਣ ਕੰਵਲ ਹਵੇਲੀ ਸਾਹਿਬ, ਘੁੜਾਣੀ ਕਲਾਂ (ਲੁਧਿਆਣਾ)**:** ਗੁਰਦੁਆਰਾ ਸ੍ਰੀ ਚਰਣ ਕੰਵਲ ਹਵੇਲੀ ਸਾਹਿਬ ਪਿੰਡ ਘੁੜਾਣੀ ਕਲਾਂ ਵਿਖੇ ਭਾਈ ਸੁਰਤੀਆ ਜੀ ਦੀ ਹਵੇਲੀ ਵਿਚ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਯਾਦ ਵਿਚ ਸੁਸ਼ੋਭਿਤ ਹੈ। ਇੱਥੇ ਗੁਰੂ ਸਾਹਿਬ ਜੀ ਨੂੰ ਭਾਈ ਸੁਰਤੀਆ ਜੀ ਦੀ ਪਤਨੀ ਨੇ ਪਰਸ਼ਾਦਾ ਛਕਾਇਆ ਸੀ।

## ਉਤਰਾਂਚਲ

**੧. ਗੁਰਦੁਆਰਾ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ, ਨਾਨਕਮਤਾ:** ਗੁਰਦੁਆਰਾ ਸ੍ਰੀ ਨਾਨਕਮਤਾ ਸਾਹਿਬ ਦੇ ਕੰਪਲੈਕਸ ਵਿਚ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਸੁਸ਼ੋਭਿਤ ਹੈ। ਬਾਬਾ ਗੁਰਦਿੱਤਾ ਜੀ ਦੇ ਚੇਲੇ ਅਲਮਸਤ ਜੀ ਗੁਰਦੁਆਰਾ ਨਾਨਕਮਤਾ ਸਾਹਿਬ ਜੀ ਦੀ ਸਾਂਭ-ਸੰਭਾਲ ਕਰਦੇ ਸਨ। ਉਨ੍ਹਾਂ ਦੀ ਬੇਨਤੀ 'ਤੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਡਰੋਲੀ ਭਾਈ ਤੋਂ ਚੱਲ ਕੇ ਇੱਥੇ ਆਏ ਸਨ। ਇੱਥੇ ਹੀ ਪੀਲੀਭੀਤ ਦਾ ਰਾਜਾ, ਰਾਜ ਬਹਾਦਰ, ਜੋ ਗਵਾਲੀਅਰ ਦੇ ਕਿਲ੍ਹੇ ਵਿੱਚੋਂ ਰਿਹਾਅ ਹੋਏ ੫੨ ਰਾਜਿਆਂ ਵਿੱਚੋਂ ਇੱਕ ਸੀ, ਨੇ ਗੁਰੂ ਸਾਹਿਬ ਨੂੰ ਪੀਲੀਭੀਤ ਆਉਣ ਲਈ ਸੱਦਾ ਦਿੱਤਾ ਸੀ।

**੨. ਗੁਰਦੁਆਰਾ ਦਮਦਮਾ ਸਾਹਿਬ ਪਾਤ: ਛੇਵੀਂ, ਨਾਨਕਮਤਾ:** ਗੁਰਦੁਆਰਾ

** # ੮੩੬੩, ਗਲੀ ਨੰ: ੨, ਗੁਰੂ ਰਾਮਦਾਸ ਨਗਰ, ਸੁਲਤਾਨਵਿੰਡ ਰੋਡ, ਸ੍ਰੀ ਅੰਮ੍ਰਿਤਸਰ।*

*** ਜ਼ਿਲ੍ਹਾ ਲੁਧਿਆਣਾ ਦੇ ਹੋਰ ਗੁਰਦੁਆਰੇ ਸਾਹਿਬਾਨ ਅੰਕ ਦਸੰਬਰ ੨੦੧੧ ਅਤੇ ਜਨਵਰੀ ੨੦੧੨ ਵਿਚ ਛਪ ਚੁੱਕੇ ਹਨ।*

ਦਮਦਮਾ ਸਾਹਿਬ ਪਾਤਸ਼ਾਹੀ ਛੇਵੀਂ ਗੁਰਦੁਆਰਾ ਸਾਹਿਬ ਨਾਨਕਮਤਾ ਦੇ ਨਜ਼ਦੀਕ ਹੀ ਸੁਸ਼ੋਭਿਤ ਹੈ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਸਿੱਧਾਂ ਦਾ ਸੁਧਾਰ ਕਰਨ ਪਿੱਛੋਂ ਇੱਥੋਂ ਰਾਜਾ, ਰਾਜ ਬਹਾਦਰ ਦੇ ਸੱਦੇ 'ਤੇ ਪੀਲੀਭੀਤ ਗਏ ਸਨ।

**੨. ਗੁਰਦੁਆਰਾ ਸਾਹਿਬ ਪਾਤ: ਛੇਵੀਂ, ਪੀਲੀਭੀਤ :** ਗੁਰਦੁਆਰਾ ਸਾਹਿਬ ਪਾਤ: ਛੇਵੀਂ ਨਾਨਕਮਤਾ, ਪੀਲੀਭੀਤ (ਉਤਰਾਂਚਲ) ਵਿਖੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਸੁਸ਼ੋਭਿਤ ਹੈ। ਇਹ ਗੁਰਦੁਆਰਾ ਸਾਹਿਬ, ਗੁਰਦੁਆਰਾ ਨਾਨਕਮਤਾ ਸਾਹਿਬ ਦੇ ਨਜ਼ਦੀਕ ਹੀ ਸੁਸ਼ੋਭਿਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਰਾਜਾ, ਰਾਜ ਬਹਾਦਰ ਸਾਹਿਬ ਦੀ ਬੇਨਤੀ ਪ੍ਰਵਾਨ ਕਰਨ ਉਪਰੰਤ ਸੰਗਤਾਂ ਸਮੇਤ ਇੱਥੇ ਪੀਲੀਭੀਤ ਆਏ ਸਨ।

**੩. ਗੁਰਦੁਆਰਾ ਸ੍ਰੀ ਕਿਲ੍ਹਾ ਸਾਹਿਬ, ਬਿਡੋਰਾ:** ਗੁਰਦੁਆਰਾ ਸ੍ਰੀ ਕਿਲ੍ਹਾ ਸਾਹਿਬ ਉਤਰਾਂਚਲ ਦੇ ਊਧਮ ਸਿੰਘ ਨਗਰ ਦੇ ਪਿੰਡ ਬਿਡੋਰਾ ਵਿਖੇ ਗੁਰਦੁਆਰਾ ਸ੍ਰੀ ਨਾਨਕਮਤਾ ਸਾਹਿਬ ਦੇ ਨਜ਼ਦੀਕ ਹੀ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਸੁਸ਼ੋਭਿਤ ਹੈ। ਇੱਥੇ ਇਕ ਬੋਹੜ ਦੇ ਦਰੱਖਤ ਦੇ ਹੇਠਾਂ ਬਾਬਾ ਅਲਮਸਤ ਜੀ ਨੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦਾ ਧਿਆਨ ਧਰ ਕੇ ਉਨ੍ਹਾਂ ਨੂੰ ਇੱਥੇ ਆਉਣ ਦੀ ਬੇਨਤੀ ਕੀਤੀ ਸੀ, ਜਿਸ ਨੂੰ ਪ੍ਰਵਾਨ ਕਰਦਿਆਂ ਗੁਰੂ ਸਾਹਿਬ ਜੀ ਨੇ ਇੱਥੇ ਪਹੁੰਚ ਕੇ ਜਿਨ੍ਹਾਂ ਕਿਲ੍ਹਿਆਂ ਨਾਲ ਘੋੜੇ ਬੰਨ੍ਹੇ ਸੀ ਉਹ ਅੱਜ ਵੀ ਹਰੇ-ਭਰੇ ਦਰੱਖਤਾਂ ਦੇ ਰੂਪ ਵਿਚ ਮੌਜੂਦ ਹਨ।

## ਪਾਕਿਸਤਾਨ

**੧. ਗੁਰਦੁਆਰਾ ਸਾਹਿਬ ਪਾਤਸ਼ਾਹੀ ਛੇਵੀਂ, ਬਜ਼ੁਰਗਵਾਲ (ਗੁਜਰਾਤ)** ਜਨਾਬ ਇਕਬਾਲ ਕੈਸਰ ਅਨੁਸਾਰ ਪਾਕਿਸਤਾਨ ਵਿਚਲੇ ਜ਼ਿਲ੍ਹਾ ਗੁਜਰਾਤ ਦੇ ਪਿੰਡ ਬਜ਼ੁਰਗਵਾਲ ਵਿਖੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਪਾਤਸ਼ਾਹੀ ਛੇਵੀਂ ਸੁਸ਼ੋਭਿਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਕਸ਼ਮੀਰ ਤੋਂ ਗੁਜਰਾਤ ਆਉਂਦੇ ਹੋਏ ਗੁਰੂ ਸਾਹਿਬ ਇੱਥੇ ਪਧਾਰੇ ਸਨ। ਗੁਰਦੁਆਰਾ ਸਾਹਿਬ ਦੇ ਨਾਂ ਮਹਾਰਾਜਾ ਰਣਜੀਤ ਸਿੰਘ ਵੱਲੋਂ ੩੦੦ ਰੁਪਏ ਸਲਾਨਾ ਦੀ ਜਾਗੀਰ ਵੀ ਲੱਗੀ ਹੋਈ ਸੀ।

**੨. ਗੁਰਦੁਆਰਾ ਸਾਹਿਬ ਖਾਰਾ, ਭਾਈ ਕੇ ਮੱਟੂ (ਗੁਜਰਾਂਵਾਲਾ):** ਜਨਾਬ ਇਕਬਾਲ ਕੈਸਰ ਅਨੁਸਾਰ ਗੁਰਦੁਆਰਾ ਸਾਹਿਬ ਖਾਰਾ ਦੀ ਬਹੁਤ ਹੀ ਸੁੰਦਰ ਇਮਾਰਤ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਜ਼ਿਲ੍ਹਾ ਗੁਜਰਾਂਵਾਲਾ ਦੇ ਪਿੰਡ ਭਾਈ ਕੇ ਮੱਟੂ ਵਿਖੇ ਸੁਸ਼ੋਭਿਤ ਹੈ।

**੩. ਗੁਰਦੁਆਰਾ ਸਾਹਿਬ ਪਾਤਸ਼ਾਹੀ ਛੇਵੀਂ ਮਿਨਹਾਲਾ (ਬਰਕੀ) :** ਸ੍ਰੀ ਗੁਰੂ

ਹਰਿਗੋਬਿੰਦ ਸਾਹਿਬ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਜ਼ਿਲ੍ਹਾ ਲਾਹੌਰ ਦੇ ਥਾਣਾ ਬਰਕੀ ਦੇ ਪਿੰਡ ਮਿਨਹਾਲਾ ਵਿਚ ਗੁਰਦੁਆਰਾ ਸਾਹਿਬ ਪਾਤਸ਼ਾਹੀ ਛੇਵੀਂ ਦੇ ਖੰਡਰਾਤ ਹਨ। ਜਨਾਬ ਇਕਬਾਲ ਕੈਸਰ ਅਨੁਸਾਰ ਗੁਰਦੁਆਰਾ ਸਾਹਿਬ ਦੀ ਜ਼ਿਆਦਾਤਰ ਇਮਾਰਤ ਢਹਿ ਚੁੱਕੀ ਹੈ ਅਤੇ ਕਦੀ ਵੀ ਅਲੋਪ ਹੋ ਸਕਦੀ ਹੈ।

**੪. ਗੁਰਦੁਆਰਾ ਸਾਹਿਬ ਪਾਤਸ਼ਾਹੀ ਛੇਵੀਂ, ਮਾਨਸਹਿਰਾ (ਹਜ਼ਾਰਾ):** ਜਨਾਬ ਇਕਬਾਲ ਕੈਸਰ ਅਨੁਸਾਰ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਪਵਿੱਤਰ ਯਾਦ ਵਿਚ ਸੁਸ਼ੋਭਿਤ ਉਪਰੋਕਤ ਅਸਥਾਨ ਪਾਕਿਸਤਾਨ ਦੇ ਜ਼ਿਲ੍ਹਾ ਹਜ਼ਾਰਾ ਦੇ ਸ਼ਹਿਰ ਮਾਨਸਹਿਰਾ ਵਿਚ ਕਸ਼ਮੀਰ ਰੋਡ ਉੱਤੇ ਸੁਸ਼ੋਭਿਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਕਸ਼ਮੀਰ ਤੋਂ ਵਾਪਸ ਮੁੜਦੇ ਹੋਏ ਆਪ ਇਸ ਅਸਥਾਨ ਵਿਖੇ ਠਹਿਰੇ ਸਨ। ਗੁਰਦੁਆਰਾ ਸਾਹਿਬ ਦੀ ਇਮਾਰਤ ਤਿੰਨ ਮੰਜ਼ਲਾ ਹੈ।

**੫. ਗੁਰਦੁਆਰਾ ਸਾਹਿਬ ਪਾਤਸ਼ਾਹੀ ਛੇਵੀਂ, ਮੁਜੰਗ (ਲਾਹੌਰ) :** ਜ਼ਿਲ੍ਹਾ ਲਾਹੌਰ ਦੇ ਮੁਜੰਗ ਸ਼ਹਿਰ ਵਿਚ ਟੈਂਪਲ ਰੋਡ ਉੱਤੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਪਾਤਸ਼ਾਹੀ ਛੇਵੀਂ ਸੁਸ਼ੋਭਿਤ ਹੈ। ਜਨਾਬ ਇਕਬਾਲ ਕੈਸਰ ਅਨੁਸਾਰ ਗੁਰਦੁਆਰਾ ਸਾਹਿਬ ਦੀ ਪਹਿਲੀ ਇਮਾਰਤ ਦਾ ਨਿਰਮਾਣ ਮਹਾਰਾਜਾ ਰਣਜੀਤ ਸਿੰਘ ਨੇ ਕਰਵਾਇਆ ਸੀ। ਅੱਜ ਵੀ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਪ੍ਰਕਾਸ਼ ਦਿਹਾੜੇ 'ਤੇ ਗੁਰਦੁਆਰਾ ਸਾਹਿਬ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅਖੰਡ ਪਾਠ ਕਰਵਾਏ ਜਾਂਦੇ ਹਨ।

**੬. ਗੁਰਦੁਆਰਾ ਸਾਹਿਬ ਪਾਤਸ਼ਾਹੀ ਛੇਵੀਂ, ਰਸੂਲ ਨਗਰ (ਗੁਜਰਾਂਵਾਲਾ):** ਜਨਾਬ ਇਕਬਾਲ ਕੈਸਰ ਅਨੁਸਾਰ ਜ਼ਿਲ੍ਹਾ ਗੁਜਰਾਂਵਾਲਾ ਦੀ ਤਹਿਸੀਲ ਵਜ਼ੀਰਾਬਾਦ ਵਿਖੇ ਰਸੂਲ ਨਗਰ ਹੈ। ਇਹ ਨਗਰ ਰਾਮਨਗਰ ਕਰਕੇ ਵੀ ਪ੍ਰਸਿੱਧ ਹੈ। ਇੱਥੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਅਰਾ ਸਾਹਿਬ ਪਾਤਸ਼ਾਹੀ ਛੇਵੀਂ ਸੁਸ਼ੋਭਿਤ ਹੈ। ਇਹ ਨਗਰ ਦਰਿਆ ਚਨਾਬ ਦੇ ਕਿਨਾਰੇ ਅਬਾਦ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਵਜ਼ੀਰਾਬਾਦ ਤੋਂ ਚੱਲ ਕੇ ਇੱਥੇ ਬਿਰਾਜੇ ਸਨ ਅਤੇ ਇੱਥੋਂ ਹੀ ਉਹ ਹਾਫਿਜ਼ਆਬਾਦ ਨਗਰ ਗਏ ਸਨ।

**੭. ਗੁਰਦੁਆਰਾ ਸਾਹਿਬ ਪਾਤਸ਼ਾਹੀ ਛੇਵੀਂ ਹਾਫਿਜ਼ਾਬਾਦ:** ਗੁਰਦੁਆਰਾ ਸਾਹਿਬ ਪਾਤਸ਼ਾਹੀ ਛੇਵੀਂ ਜੋ ਰੂੜੀ ਸਾਹਿਬ ਅਤੇ ਕਿੱਲਾ ਸਾਹਿਬ ਕਰਕੇ ਵੀ ਪ੍ਰਸਿੱਧ ਹੈ। ਇਹ ਪਾਕਿਸਤਾਨ ਦੇ ਹਾਫਿਜ਼ਾਬਾਦ ਸ਼ਹਿਰ ਅੰਦਰ ਮੁਹੱਲਾ ਗੁਰੂ ਨਾਨਕ ਪੁਰਾ ਵਿਖੇ ਸੁਸ਼ੋਭਿਤ ਹੈ। ਜਨਾਬ ਇਕਬਾਲ ਕੈਸਰ ਅਨੁਸਾਰ ਗੁਰੂ ਸਾਹਿਬ ਰਸੂਲਨਗਰ ਤੋਂ ਚੱਲ ਕੇ ਇੱਥੇ ਬਿਰਾਜੇ ਸਨ। ਇੱਥੇ ਉਹ ਜਗ੍ਹਾ ਜਿੱਥੇ ਆਪ ਜੀ ਨੇ ਆਪਣਾ ਘੋੜਾ ਬੰਨ੍ਹਿਆ ਸੀ, ਨੂੰ ਕਿੱਲਾ ਸਾਹਿਬ ਅਤੇ ਜਿੱਥੇ ਆਪ ਜੀ ਨੇ ਅਰਾਮ ਕੀਤਾ ਸੀ, ਰੂੜੀ ਸਾਹਿਬ ਕਰਕੇ ਪ੍ਰਸਿੱਧ ਹਨ। ਇਸ ਗੁਰਦੁਆਰਾ ਸਾਹਿਬ ਦੇ ਨਾਂ ਨਾਲ ੪੦ ਘੁਮਾਂ

ਜ਼ਮੀਨ ਹਾਫਿਜ਼ਾਬਾਦ ਅਤੇ ੨੭ ਘੁਮਾ ਪਿੰਡ ਬਟੇਰੇ ਵਿਖੇ ਸਿੱਖ ਰਾਜ ਦੇ ਸਮੇਂ ਤੋਂ ਲੱਗੀ ਹੋਈ ਹੈ।

**੮. ਗੁਰਦੁਆਰਾ ਇੱਛਾ ਪਾਰਿਕ, ਵਿੱਨੀ (ਹਾਫਿਜ਼ਾਬਾਦ):** ਗੁਰਦੁਆਰਾ ਸਾਹਿਬ ਇੱਛਾ ਪਾਰਿਕ, ਜ਼ਿਲ੍ਹਾ ਹਾਫਿਜ਼ਾਬਾਦ ਦੇ ਪਿੰਡ ਵਿੱਨੀ ਵਿਖੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਸੁਸ਼ੋਭਿਤ ਹੈ। ਜਨਾਬ ਇਕਬਾਲ ਕੈਸਰ ਅਨੁਸਾਰ ਪਿੰਡ ਵਾਸੀਆਂ ਦੇ ਪਿਆਰ ਭਰੇ ਬੁਲਾਵੇ 'ਤੇ ਗੁਰੂ ਸਾਹਿਬ ਹਾਫਿਜ਼ਾਬਾਦ ਤੋਂ ਚੱਲ ਕੇ ਇੱਥੇ ਬਿਰਾਜੇ ਸਨ।

**੯. ਗੁਰਦੁਆਰਾ ਸਾਹਿਬ ਪਾਤਸ਼ਾਹੀ ਛੇਵੀਂ, ਪਿੰਡ ਬੱਚੇ (ਹਾਫਿਜ਼ਾਬਾਦ):** ਗੁਰਦੁਆਰਾ ਸਾਹਿਬ ਪਾਤਸ਼ਾਹੀ ਛੇਵੀਂ ਜ਼ਿਲ੍ਹਾ ਹਾਫਿਜ਼ਾਬਾਦ ਦੇ ਪਿੰਡ ਬੱਚੇ ਵਿਖੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਸੁਸ਼ੋਭਿਤ ਹੁੰਦਾ ਸੀ। ਇਤਿਹਾਸਿਕ ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਪਿੰਡ ਵਿੱਨੀ ਤੋਂ ਚੱਲ ਕੇ ਇੱਥੇ ਪਧਾਰੇ ਸਨ। ਇੱਥੇ ਹੀ ਗੁਰੂ ਜੀ ਦਾ ਸ਼ਰਧਾਲੂ ਭਾਰਤੀ ਦਾਸ ਨੇ ਆਪ ਜੀ ਨੂੰ ਇਕ ਸੁੰਦਰ ਘੋੜਾ ਭੇਟ ਕੀਤਾ ਸੀ। ਗੁਰਦੁਆਰਾ ਸਾਹਿਬ ਦੇ ਨਾਂ ੧੧੦ ਮੁਰੱਬੇ ਜ਼ਮੀਨ ਹੈ ਜਿਸ ਵਿੱਚੋਂ ੪੦ ਮੁਰੱਬੇ ਜ਼ਮੀਨ ਮਹਾਰਾਜਾ ਰਣਜੀਤ ਸਿੰਘ ਨੇ ਲੰਗਰ ਲਈ ਦਿੱਤੀ ਸੀ। ਜਨਾਬ ਇਕਬਾਲ ਕੈਸਰ ਅਨੁਸਾਰ ਗੁਰਦੁਆਰਾ ਸਾਹਿਬ ਦੀ ਇਮਾਰਤ ਅਲੋਪ ਹੋ ਚੁੱਕੀ ਹੈ।

**੧੦. ਗੁਰਦੁਆਰਾ ਸਾਹਿਬ ਪਾਤਸ਼ਾਹੀ ਛੇਵੀਂ, ਰਾਮਪੁਰ ਕਲਾਂ (ਲਾਹੌਰ):** ਲਾਹੌਰ-ਸ੍ਰੀ ਅੰਮ੍ਰਿਤਸਰ ਸੜਕ ਉੱਤੇ ਪੈਂਦੇ ਪਿੰਡ ਰਾਮਪੁਰ ਕਲਾਂ ਅੰਦਰ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਕਦੀ ਗੁਰਦੁਆਰਾ ਸਾਹਿਬ ਪਾਤਸ਼ਾਹੀ ਛੇਵੀਂ ਸੁਸ਼ੋਭਿਤ ਹੋਇਆ ਕਰਦਾ ਸੀ। ਇਤਿਹਾਸਿਕ ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਖਰਕ ਨੂੰ ਜਾਂਦੇ ਹੋਏ ਰਸਤੇ ਵਿਚ ਇਸ ਥਾਂ ਬਿਰਾਜੇ ਸਨ। ਜਨਾਬ ਇਕਬਾਲ ਕੈਸਰ ਅਨੁਸਾਰ ਅੱਜਕਲ੍ਹ ਇਸ ਇਮਾਰਤ ਅੰਦਰ ਗੁੱਜਰ ਪਰਵਾਰ ਰਹਿ ਰਹੇ ਹਨ।

**੧੧. ਗੁਰਦੁਆਰਾ ਚੌਮਲਾ ਸਾਹਿਬ, ਭੱਟੀ ਦਰਵਾਜ਼ਾ (ਲਾਹੌਰ):** ਗੁਰਦੁਆਰਾ ਚੌਮਲਾ ਸਾਹਿਬ ਲਾਹੌਰ ਵਿਚ ਭਾਟੀ ਦਰਵਾਜ਼ੇ ਦੇ ਅੰਦਰਵਾਰ ਮੁਹੱਲਾ ਚੌਮਾਲਾ ਵਿਚ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਸੁਸ਼ੋਭਿਤ ਸੀ। ਜਨਾਬ ਇਕਬਾਲ ਕੈਸਰ ਅਨੁਸਾਰ ਇੱਥੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਆਪਣੇ ਇਕ ਸਿੱਖ ਭਾਈ ਜੀਵਨ ਜੀ ਦੇ ਘਰ ਠਹਿਰੇ ਸਨ। ਬਾਅਦ ਵਿਚ ਜਦੋਂ ਭਾਈ ਬਿਧੀ ਚੰਦ ਜੀ ਲਾਹੌਰ ਗੁਰੂ ਜੀ ਦੇ ਘੋੜੇ ਲੈਣ ਲਈ ਆਏ ਤਾਂ ਉਨ੍ਹਾਂ ਨੇ ਵੀ ਇੱਥੇ ਹੀ ਨਿਵਾਸ ਕੀਤਾ ਸੀ। ਭਾਈ ਜੀਵਨ ਸਿੰਘ ਨੇ ਆਪਣੇ ਇਸ ਮਕਾਨ ਨੂੰ ਗੁਰੂ ਜੀ ਦੀ ਆਮਦ ਦੀ ਯਾਦ ਨੂੰ ਸਦੀਵੀ ਬਣਾਈ ਰੱਖਣ ਲਈ ਗੁਰਦੁਆਰਾ ਸਾਹਿਬ

ਵਿਚ ਤਬਦੀਲ ਕਰ ਦਿੱਤਾ ਸੀ ਪਰ ਹੁਣ ਸਮੇਂ ਦੀ ਮਾਰ ਨਾ ਝੱਲਦਾ ਹੋਇਆ ਗੁਰਦੁਆਰਾ ਸਾਹਿਬ ਅਲੋਪ ਹੋ ਚੁੱਕਾ ਹੈ।

**੧੨. ਗੁਰਦੁਆਰਾ ਸਾਹਿਬ ਗੁਰੂ ਕੋਠਾ ਪਾਤਸ਼ਾਹੀ ਛੇਵੀਂ, ਵਜ਼ੀਰਾਬਾਦ:** ਜਨਾਬ ਇਕਬਾਲ ਕੈਸਰ ਅਨੁਸਾਰ ਜ਼ਿਲ੍ਹਾ ਗੁਜਰਾਂਵਾਲਾ ਦੇ ਪਿੰਡ ਵਜ਼ੀਰਾਬਾਦ ਵਿਖੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਗੁਰੂ ਕੋਠਾ ਪਾਤਸ਼ਾਹੀ ਛੇਵੀਂ ਸੁਸ਼ੋਭਿਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਆਪ ਕਸ਼ਮੀਰ ਤੋਂ ਮੁੜਦੇ ਹੋਏ ਇੱਥੇ ਆਪਣੇ ਇਕ ਸਿੱਖ ਭਾਈ ਖੇਮ ਚੰਦ ਦੇ ਘਰ ਠਹਿਰੇ ਸਨ।

**੧੩. ਗੁਰਦੁਆਰਾ ਕੁੰਡ ਸਾਹਿਬ, ਰਹਿਸਮਾਂ (ਸਿਆਲਕੋਟ):** ਜਨਾਬ ਇਕਬਾਲ ਕੈਸਰ ਅਨੁਸਾਰ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਜ਼ਿਲ੍ਹਾ ਸਿਆਲਕੋਟ ਦੇ ਸਰਹੱਦੀ ਪਿੰਡ ਰਹਿਸਮਾਂ ਵਿਖੇ ਗੁਰਦੁਆਰਾ ਸਾਹਿਬ ਸੁਸ਼ੋਭਿਤ ਸੀ। ਇਸ ਪਿੰਡ ਨੂੰ ਅੱਜਕਲ੍ਹ ਸਾਲਿਹਪੁਰ ਦੇ ਨਾਂ ਨਾਲ ਜਾਣਿਆ ਜਾਂਦਾ ਹੈ। ਗੁਰਦੁਆਰਾ ਕੁੰਡ ਸਾਹਿਬ ਅੱਜਕਲ੍ਹ ਅਲੋਪ ਹੋ ਚੁੱਕਾ ਹੈ।

**੧੪. ਗੁਰਦੁਆਰਾ ਗੁਰੂਸਰ ਸਾਹਿਬ, ਰਹਿਸਮਾਂ (ਸਿਆਲਕੋਟ):** ਜਨਾਬ ਇਕਬਾਲ ਕੈਸਰ ਅਨੁਸਾਰ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਜ਼ਿਲ੍ਹਾ ਸਿਆਲਕੋਟ ਦੇ ਸਰਹੱਦੀ ਪਿੰਡ ਰਹਿਸਮਾਂ ਸਾਲਿਹਪੁਰ ਵਿਖੇ ਗੁਰਦੁਆਰਾ ਗੁਰੂਸਰ ਸਾਹਿਬ ਸੁਸ਼ੋਭਿਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਇੱਥੇ ਗੁਰੂ ਜੀ ਨੇ ਜਲ ਦਾ ਇਕ ਸ੍ਰੋਤ ਪ੍ਰਗਟ ਕੀਤਾ ਸੀ।

**੧੫. ਗੁਰਦੁਆਰਾ ਟਾਹਲੀ ਸਾਹਿਬ, ਰਹਿਸਮਾਂ (ਸਿਆਲਕੋਟ):** ਜਨਾਬ ਇਕਬਾਲ ਕੈਸਰ ਅਨੁਸਾਰ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਜ਼ਿਲ੍ਹਾ ਸਿਆਲਕੋਟ ਦੇ ਸਰਹੱਦੀ ਪਿੰਡ ਰਹਿਸਮਾਂ ਸਾਲਿਹਪੁਰ ਵਿਖੇ ਗੁਰਦੁਆਰਾ ਟਾਹਲੀ ਸਾਹਿਬ ਸੁਸ਼ੋਭਿਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਗੁਰੂ ਜੀ ਕਸ਼ਮੀਰ ਵੱਲ ਜਾਂਦੇ ਹੋਏ ਇੱਥੇ ਬਿਰਾਜੇ ਸਨ। ਇੱਥੇ ਉਨ੍ਹਾਂ ਨੇ ਇਕ ਟਾਹਲੀ ਦੇ ਦਰੱਖਤ ਨਾਲ ਆਪਣਾ ਘੋੜਾ ਬੰਨ੍ਹਿਆ ਸੀ।

**੧੬. ਗੁਰਦੁਆਰਾ ਸਾਹਿਬ ਪਾਤਸ਼ਾਹੀ ਛੇਵੀਂ, ਗਲੋਟੀਆਂ ਖੁਰਦ (ਸਿਆਲਕੋਟ):** ਗੁਰਦੁਆਰਾ ਸਾਹਿਬ ਪਾਤਸ਼ਾਹੀ ਛੇਵੀਂ ਗੁਜਰਾਂਵਾਲਾ-ਸਿਆਲਕੋਟ ਮੁੱਖ ਸੜਕ ਉੱਤੇ ਗਲੋਟੀਆ ਖੁਰਦ ਨਾਮੀ ਪਿੰਡ ਵਿਚ ਸੁਸ਼ੋਭਿਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਇੱਥੇ ਕਸ਼ਮੀਰ ਤੋਂ ਮੁੜਦੇ ਹੋਏ ਬਿਰਾਜੇ ਸਨ। ਜਨਾਬ ਇਕਬਾਲ ਕੈਸਰ ਅਨੁਸਾਰ ਪਿੰਡ ਵਾਸੀਆਂ ਵੱਲੋਂ ੧੩ ਘੁਮਾ ਜ਼ਮੀਨ ਗੁਰਦੁਆਰਾ ਸਾਹਿਬ ਦੇ ਨਾਂ ਲੱਗੀ ਹੋਈ ਹੈ।

**੧੭. ਗੁਰਦੁਆਰਾ ਸਾਹਿਬ ਪਾਤਸ਼ਾਹੀ ਛੇਵੀਂ, ਨੌਸ਼ਹਿਰਾ :** ਕਸ਼ਮੀਰ ਵਿਚਲੇ

ਰਾਜੌਰੀ ਦੀ ਤਹਿਸੀਲ ਨੌਸ਼ਹਿਰਾ ਨੂੰ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਪਾਵਨ ਚਰਨ ਛੋਹ ਪ੍ਰਾਪਤ ਹੈ। ਇੱਥੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦੀ ਪਵਿੱਤਰ ਯਾਦ ਨੂੰ ਸਮਰਪਿਤ ਗੁਰਦੁਆਰਾ ਸਾਹਿਬ ਪਾਤਸ਼ਾਹੀ ਛੇਵੀਂ ਸੁਸ਼ੋਭਿਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਇੱਥੇ ਗਲੋਟੀਆਂ ਨਾਂ ਦੇ ਅਸਥਾਨ 'ਤੇ ਹੀ ਗੁਰੂ ਸਾਹਿਬ ਜੀ ਨੇ ਆਪਣੇ ਇਕ ਸਿੱਖ ਬੀਰੂ ਦੱਤ (ਬੀਰਮਸ਼ਾਹ) ਨੂੰ ਮੰਜੀ ਦੀ ਬਖ਼ਸ਼ਿਸ਼ ਦੇ ਨਾਲ-ਨਾਲ ਉਸ ਨੂੰ ਆਪਣਾ ਇਕ ਰੁਮਾਲ ਅਤੇ ਮਾਲਾ ਦੀ ਵੀ ਬਖ਼ਸ਼ਿਸ਼ ਕੀਤੀ ਸੀ।

**੧੮. ਗੁਰਦੁਆਰਾ ਸਾਹਿਬ ਪਾਤਸ਼ਾਹੀ ਛੇਵੀਂ, ਕਠਾਈ :** ਦਰਿਆ ਜਿਹਲਮ ਦੇ ਕੰਢੇ ਪਿੰਡ ਚਕੋਠੀ ਤੋਂ ਤਿੰਨ-ਚਾਰ ਕਿਲੋਮੀਟਰ ਦੀ ਦੂਰੀ 'ਤੇ ਪਿੰਡ ਕਠਈ ਸਥਿਤ ਹੈ। ਇੱਥੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਪਾਤਸ਼ਾਹੀ ਛੇਵੀਂ ਸੁਸ਼ੋਭਿਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਦੁਲੰਜਾ ਤੋਂ ਆ ਕੇ ਇੱਥੇ ਠਹਿਰੇ ਸਨ।

**੧੯. ਗੁਰਦੁਆਰਾ ਸਾਹਿਬ ਪਾਤਸ਼ਾਹੀ ਛੇਵੀਂ, ਨਲੂਛੀ (ਮੁਜ਼ੱਫਰਾਬਾਦ):** ਜਿਹਲਮ ਅਤੇ ਕਿਸ਼ਨ ਗੰਗਾ ਦਰਿਆ ਦੇ ਸੰਗਮ ਤੋਂ ਡੇਢ ਕੁ ਕਿਲੋਮੀਟਰ ਦੀ ਦੂਰੀ 'ਤੇ ਜ਼ਿਲ੍ਹਾ ਮੁਜ਼ੱਫਰਾਬਾਦ 'ਚ ਪਿੰਡ ਨਲੂਛੀ ਸਥਿਤ ਹੈ। ਇਸ ਪਿੰਡ ਨੂੰ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਪਵਿੱਤਰ ਚਰਨ ਛੋਹ ਪ੍ਰਾਪਤ ਹੈ। ਇੱਥੇ ਗੁਰੂ ਜੀ ਦੀ ਆਮਦ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਪਾਤਸ਼ਾਹੀ ਛੇਵੀਂ ਸੁਸ਼ੋਭਿਤ ਹੈ। ਸ੍ਰੋਤਾਂ ਅਨੁਸਾਰ ਨਲੂਛੀ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦਾ ਕਸ਼ਮੀਰ ਵਿਖੇ ਆਖਰੀ ਪੜਾਅ ਸੀ।

**੨੦. ਗੁਰਦੁਆਰਾ ਸਾਹਿਬ ਪਾਤਸ਼ਾਹੀ ਛੇਵੀਂ, ਹੁਡਿਆਰਾ (ਲਾਹੌਰ):** ਲਾਹੌਰ-ਘਵਿੰਡੀ ਮਾਰਗ ਉੱਤੇ ਹੁਡਿਆਰਾ ਪਿੰਡ ਵਿਚ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਪਾਤਸ਼ਾਹੀ ਛੇਵੀਂ ਸੁਸ਼ੋਭਿਤ ਹੈ। ਜਨਾਬ ਇਕਬਾਲ ਕੈਸਰ ਅਨੁਸਾਰ ਗੁਰਦੁਆਰਾ ਸਾਹਿਬ ਦੀ ਇਮਾਰਤ ਪਿੰਡ ਵਿਚ ਸਭ ਤੋਂ ਉੱਚੀ ਹੈ, ਜੋ ਦੂਰੋਂ ਹੀ ਨਜ਼ਰੀਂ ਪੈਂਦੀ ਹੈ। ਇਸ ਵਕਤ ਇਮਾਰਤ ਅੰਦਰ ਸ੍ਰੀ ਅੰਮ੍ਰਿਤਸਰ ਤੋਂ ਗਏ ਹੋਏ ਸ਼ਰਨਾਰਥੀ ਰਹਿ ਰਹੇ ਹਨ।

**੨੧. ਗੁਰਦੁਆਰਾ ਸ਼ਿਕਾਰਗੜ੍ਹ ਸਾਹਿਬ, ਕਾਛਾ (ਲਾਹੌਰ):** ਜਨਾਬ ਇਕਬਾਲ ਕੈਸਰ ਅਨੁਸਾਰ ਗੁਰਦੁਆਰਾ ਸ਼ਿਕਾਰਗੜ੍ਹ ਸਾਹਿਬ ਲਾਹੌਰ ਤੋਂ ਕੋਈ ੧੫ ਕਿਲੋਮੀਟਰ ਦੂਰ ਫਿਰੋਜ਼ਪੁਰ ਮਾਰਗ ਉੱਤੇ ਸਥਿਤ ਹੈ। ਬਸ ਸਟਾਪ ਕਾਹਨਾ ਤੋਂ ਚਾਰ ਕਿਲੋਮੀਟਰ ਪੱਛਮ ਵੱਲ ਸੁਸ਼ੋਭਿਤ ਹੈ। ਇਸ ਅਸਥਾਨ ਨੂੰ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਨਿਵਾਸ-ਸਥਾਨ ਵੀ ਆਖਿਆ ਜਾਂਦਾ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਇੱਥੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਸ਼ਿਕਾਰ ਖੇਡਣ ਜਾਇਆ ਕਰਦੇ ਸਨ।

**੨੨. ਗੁਰਦੁਆਰਾ ਥੜ੍ਹਾ ਸਾਹਿਬ ਪਾਤਸ਼ਾਹੀ ਛੇਵੀਂ, ਕੋਟਲੀ ਭਾਗ :** ਪਾਕਿਸਤਾਨ ਦੇ ਜ਼ਿਲ੍ਹਾ ਗੁਜਰਾਂਵਾਲਾ ਵਿਖੇ ਐਮਨਾਬਾਦ ਤੋਂ ਮੀਆਂਵਾਲੀ ਨੂੰ ਜਾਣ ਵਾਲੀ

ਸੜਕ ਉੱਤੇ ਪਿੰਡ ਕੋਟਲੀ ਭਾਗ ਹੈ। ਇਸ ਪਿੰਡ ਵਿਖੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਥੜ੍ਹਾ ਸਾਹਿਬ ਪਾਤਸ਼ਾਹੀ ਛੇਵੀਂ ਸੁਸ਼ੋਭਿਤ ਹੈ। ਜਨਾਬ ਇਕਬਾਲ ਕੈਸਰ ਅਨੁਸਾਰ ਗੁਰਦੁਆਰਾ ਸਾਹਿਬ ਦੇ ਨਾਂ ਪਿੰਡ ਵਾਸੀਆਂ ਵੱਲੋਂ ੧੯ ਘੁਮਾਉ ਜ਼ਮੀਨ ਲੱਗੀ ਹੋਈ ਹੈ।

**੨੩. ਗੁਰਦੁਆਰਾ ਬੇਰੀ ਸਾਹਿਬ, ਪਾਤਸ਼ਾਹੀ ਛੇਵੀਂ, ਖਰਕ (ਲਾਹੌਰ):** ਲਾਹੌਰ ਦੇ ਥਾਣਾ ਬਰਕੀ ਦੇ ਪਿੰਡ ਖਰਕ ਵਿਖੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦਾ ਪਵਿੱਤਰ ਅਸਥਾਨ ਗੁਰਦੁਆਰਾ ਬੇਰੀ ਸਾਹਿਬ ਪਾਤਸ਼ਾਹੀ ਛੇਵੀਂ ਸੁਸ਼ੋਭਿਤ ਹੋਇਆ ਕਰਦਾ ਸੀ। ਜਨਾਬ ਇਕਬਾਲ ਕੈਸਰ ਅਨੁਸਾਰ ਗੁਰੂ ਸਾਹਿਬ ਪਢਾਣੇ ਤੋਂ ਚੱਲ ਕੇ ਪਹੁੰਚੇ ਸਨ ਅਤੇ ਇੱਥੇ ਉਨ੍ਹਾਂ ਨੇ ਇਕ ਬੇਰੀ ਦੇ ਦਰੱਖਤ ਨਾਲ ਆਪਣਾ ਘੋੜਾ ਬੰਨ੍ਹਿਆ ਸੀ। ਗੁਰੂ ਜੀ ਨੇ ਜਿਸ ਅਸਥਾਨ 'ਤੇ ਅਰਾਮ ਕੀਤਾ ਸੀ, ਉਸ ਨੂੰ ਸ੍ਰੀ ਦਮਦਮਾ ਸਾਹਿਬ ਕਰਕੇ ਜਾਣਿਆ ਜਾਂਦਾ ਸੀ। ਅੱਜਕਲ੍ਹ ਇਹ ਅਸਥਾਨ ਅਲੋਪ ਹੋ ਚੁੱਕਾ ਹੈ।

**੨੪. ਗੁਰਦੁਆਰਾ ਸਾਹਿਬ ਪਾਤਸ਼ਾਹੀ ਛੇਵੀਂ, ਗੁਜਰਾਤ:** ਜਨਾਬ ਇਕਬਾਲ ਕੈਸਰ ਅਨੁਸਾਰ ਪਾਕਿਸਤਾਨ ਦੇ ਗੁਜਰਾਤ ਦੇ ਕਾਬਲੀ ਦਰਵਾਜ਼ੇ ਅੰਦਰ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਪਾਤਸ਼ਾਹੀ ਛੇਵੀਂ ਸੁਸ਼ੋਭਿਤ ਹੈ। ਕੁਝ ਇਤਿਹਾਸਕਾਰ ਇਸ ਅਸਥਾਨ ਨੂੰ 'ਹਵੇਲੀ ਛੇਵੀਂ ਪਾਤਸ਼ਾਹੀ' ਲਿਖਦੇ ਹਨ। ਇੱਥੇ ਗੁਰੂ-ਘਰ ਦੇ ਸ਼ਰਧਾਲੂ ਮੁਸਲਮਾਨ ਸੂਫੀ ਹਜ਼ਰਤ ਸ਼ਾਹ ਦੌਲਾ ਜੀ ਨੇ ਆਪ ਜੀ ਦੇ ਦਰਸ਼ਨ ਕੀਤੇ ਸਨ। ਇਤਿਹਾਸਿਕ ਸ੍ਰੋਤਾਂ ਅਨੁਸਾਰ ਕਸ਼ਮੀਰ ਤੋਂ ਵਾਪਸ ਮੁੜਦੇ ਸਮੇਂ ਆਪ ਇੱਥੇ ਬਿਰਾਜੇ ਸਨ।

**੨੫. ਗੁਰਦੁਆਰਾ ਪਾਤਸ਼ਾਹੀ ਛੇਵੀਂ, ਗੁਰੂ ਮਾਂਗਟ (ਲਾਹੌਰ):** ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਪਵਿੱਤਰ ਯਾਦ ਵਿਚ ਲਾਹੌਰ ਦੇ ਥਾਣਾ ਮੁਜ਼ੰਗ ਜੋ ਕਿ ਅੱਜਕਲ੍ਹ ਗੁਲਬਰਗ ਹੈ, ਵਿਖੇ ਬਹੁਤ ਹੀ ਸੁੰਦਰ ਇਮਾਰਤ ਦੇ ਰੂਪ ਸੁਸ਼ੋਭਿਤ ਹੋਇਆ ਕਰਦਾ ਸੀ। ੧੯੪੭ ਈ: ਵੇਲੇ ਇਸ ਗੁਰਦੁਆਰਾ ਸਾਹਿਬ ਦੀ ਇਮਾਰਤ ਨੂੰ ਬਹੁਤ ਜ਼ਿਆਦਾ ਨੁਕਸਾਨ ਪਹੁੰਚਿਆ। ਜਨਾਬ ਇਕਬਾਲ ਕੈਸਰ ਅਨੁਸਾਰ ਅੱਜਕਲ੍ਹ ਇੱਥੇ 'ਸ਼ਾਨ-ਏ-ਇਸਲਾਮ' ਨਾਂ ਦੀ ਆਲੀਸ਼ਾਨ ਮਸੀਤ ਬਣਾ ਦਿੱਤੀ ਗਈ ਹੈ। ਜਿਸ ਦੇ ਨਾਲ ਇਕ ਮਦਰੱਸਾ ਅਤੇ ਲੋਕ-ਭਲਾਈ ਵਾਸਤੇ ਇਕ ਡਿਸਪੈਂਸਰੀ ਚੱਲ ਰਹੀ ਹੈ।

**੨੬. ਗੁਰਦੁਆਰਾ ਸਾਹਿਬ ਪਾਤਸ਼ਾਹੀ ਛੇਵੀਂ: ਚਿੱਟੀ ਗਿੱਟੀ (ਹਜ਼ਾਰਾ):** ਜਨਾਬ ਇਕਬਾਲ ਕੈਸਰ ਅਨੁਸਾਰ ਪਾਕਿਸਤਾਨ ਦੇ ਜ਼ਿਲ੍ਹਾ ਹਜ਼ਾਰਾ ਦੀ ਤਹਿਸੀਲ ਥਾਣਾ ਦੇ ਸ਼ਹਿਰ ਮਾਨਸਹਿਰਾਂ ਤੋਂ ਕੋਈ ੮ ਕਿਲੋਮੀਟਰ ਦੀ ਦੂਰੀ 'ਤੇ ਛੋਟਾ ਜਿਹਾ ਨਗਰ ਚਿੱਟੀ ਗੱਟੀ ਹੈ। ਇਸ ਨਗਰ ਵਿਚ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਪਾਤਸ਼ਾਹੀ ਛੇਵੀਂ ਸੁਸ਼ੋਭਿਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਇੱਥੇ ਆਪਣੀ ਇਕ ਪ੍ਰਚਾਰ ਫੇਰੀ ਦੌਰਾਨ

ਪਧਾਰੇ ਸਨ।

**੨੭. ਗੁਰਦੁਆਰਾ ਸਾਹਿਬ ਪਾਤਸ਼ਾਹੀ ਛੇਵੀਂ, ਝੱਲੀਆਂ (ਲਾਹੌਰ):** ਪੱਛਮੀ ਪੰਜਾਬ ਦੇ ਲਾਹੌਰ ਸ਼ਹਿਰ ਤੋਂ ਪੂਰਬ ਵਾਲੇ ਪਾਸੇ ੨੫ ਕਿਲੋਮੀਟਰ ਦੀ ਦੂਰੀ 'ਤੇ ਝੱਲੀਆਂ ਪਿੰਡ ਸਥਿਤ ਹੈ। ਇਸ ਪਿੰਡ ਵਿਚ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਪ੍ਰਚਾਰ ਫੇਰੀ ਵੇਲੇ ਮਾਂਗਟ ਤੋਂ ਸ੍ਰੀ ਅੰਮ੍ਰਿਤਸਰ ਆਉਂਦੇ ਸਮੇਂ ਠਹਿਰੇ ਸਨ। ਗੁਰੂ ਜੀ ਦੀ ਆਮਦ ਦੀ ਯਾਦ ਵਿਚ ਇੱਥੇ ਗੁਰਦੁਆਰਾ ਸਾਹਿਬ ਬਣਿਆ ਹੋਇਆ ਸੀ। ਜਨਾਬ ਇਕਬਾਲ ਕੈਸਰ ਅਨੁਸਾਰ ਅੱਜਕਲ੍ਹ ਗੁਰਦੁਆਰਾ ਸਾਹਿਬ ਵਿਚ ਅੰਬਾਲੇ ਦਾ ਇਕ ਮੁਹਾਜਿਰ ਪਰਵਾਰ ਰਹਿ ਰਿਹਾ ਹੈ।

**੨੮. ਗੁਰਦੁਆਰਾ ਸਾਹਿਬ ਪਾਤਸ਼ਾਹੀ ਛੇਵੀਂ, ਢਿਲਵਾਂ (ਲਾਹੌਰ):** ਗੁਰਦੁਆਰਾ ਸਾਹਿਬ ਪਾਤਸ਼ਾਹੀ ਛੇਵੀਂ, ਜ਼ਿਲ੍ਹਾ ਲਾਹੌਰ ਦੇ ਥਾਣਾ ਬਰਕੀ ਦੇ ਪਿੰਡ ਢਿਲਵਾਂ ਵਿਖੇ ਸੁਸ਼ੋਭਿਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਆਪਣੀ ਇਕ ਪ੍ਰਚਾਰ ਯਾਤਰਾ ਦੌਰਾਨ ਪਿੰਡ ਝੱਲੀਆਂ ਤੋਂ ਚੱਲ ਕੇ ਇੱਥੇ ਆਏ ਸਨ। ਪਿੰਡ ਵਾਸੀਆਂ ਵੱਲੋਂ ਗੁਰਦੁਆਰਾ ਸਾਹਿਬ ਦੇ ਨਾਂ ੮ ਘੁਮਾਂ ਜ਼ਮੀਨ ਲਗਾਈ ਗਈ ਹੈ।

**੨੯. ਗੁਰਦੁਆਰਾ ਸਾਹਿਬ ਪਾਤਸ਼ਾਹੀ ਛੇਵੀਂ, ਪਢਾਣਾ:** ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਜ਼ਿਲ੍ਹਾ ਲਾਹੌਰ ਦੇ ਥਾਣਾ ਬਰਕੀ ਦੇ ਪਿੰਡ ਪਢਾਣਾ ਵਿਖੇ ਸ਼ਾਨਦਾਰ ਗੁਰਦੁਆਰਾ ਸਾਹਿਬ ਸੁਸ਼ੋਭਿਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਪਢਾਣਾ ਵਾਸੀਆਂ ਦੀ ਪ੍ਰੇਮ ਭਰੀ ਬੇਨਤੀ ਉਪਰੰਤ ਪਿੰਡ ਢਿਲਵਾਂ ਤੋਂ ਚੱਲ ਕੇ ਇੱਥੇ ਬਿਰਾਜੇ ਸਨ। ਇੱਥੇ ਹੀ ਜੱਲਣ ਨਾਮੀ ਜੱਟ ਦੀ ਗੁਰੂ ਸਾਹਿਬ ਨਾਲ ਵਿਚਾਰ-ਚਰਚਾ ਹੋਈ ਸੀ। ਜਨਾਬ ਇਕਬਾਲ ਕੈਸਰ ਅਨੁਸਾਰ ਅੱਜਕਲ੍ਹ ਇਸ ਪਵਿੱਤਰ ਅਸਥਾਨ ਅੰਦਰ ਮੇਵਾੜ ਤੋਂ ਆਏ ਹੋਏ ਸ਼ਰਨਾਰਥੀ ਰਹਿ ਰਹੇ ਹਨ।

**੩੦. ਗੁਰਦੁਆਰਾ ਸਾਹਿਬ ਪਾਤਸ਼ਾਹੀ ਛੇਵੀਂ, ਰਾਮਪੁਰਾ ਖੁਰਦ, ਬਰਕੀ:** ਜਨਾਬ ਇਕਬਾਲ ਕੈਸਰ ਅਨੁਸਾਰ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਜ਼ਿਲ੍ਹਾ ਲਾਹੌਰ ਦੇ ਥਾਣਾ ਬਰਕੀ ਦੇ ਪਿੰਡ ਰਾਮਪੁਰਾ ਖੁਰਦ ਵਿਖੇ ਸ਼ਾਨਦਾਰ ਗੁਰਦੁਆਰਾ ਸਾਹਿਬ ਸੁਸ਼ੋਭਿਤ ਹੈ। ਗੁਰੂ ਸਾਹਿਬ ਪਿੰਡ ਪਢਾਣਾ ਤੋਂ ਚੱਲ ਕੇ ਇੱਥੇ ਬਿਰਾਜੇ ਸਨ। ਗੁਰਦੁਆਰਾ ਸਾਹਿਬ ਦੇ ਨਾਂ ੧੫ ਵਿਘੇ ਜ਼ਮੀਨ ਹੈ। ਇਸ ਵਕਤ ਖਸਤਾ ਹਾਲ ਇਮਾਰਤ ਵਿਚ ਮੇਵਾੜ ਤੋਂ ਆਏ ਹੋਏ ਸ਼ਰਨਾਰਥੀ ਰਹਿ ਰਹੇ ਹਨ।

**੩੧. ਗੁਰਦੁਆਰਾ ਸਾਹਿਬ ਪਾਤਸ਼ਾਹੀ ਛੇਵੀਂ, ਨਨਕਾਣਾ ਸਾਹਿਬ:** ਗੁਰਦੁਆਰਾ ਸਾਹਿਬ ਪਾਤਸ਼ਾਹੀ ਛੇਵੀਂ ਨਨਕਾਣਾ ਸਾਹਿਬ ਵਿਖੇ ਗੁਰਦੁਆਰਾ ਤੰਬੂ ਸਾਹਿਬ ਦੇ ਨਜ਼ਦੀਕ ਹੀ ਗੁਰਦੁਆਰਾ ਜਨਮ ਅਸਥਾਨ ਨੂੰ ਜਾਣ ਵਾਲੀ ਸੜਕ ਉੱਤੇ ਸੁਸ਼ੋਭਿਤ ਹੈ। ਜਨਾਬ ਇਕਬਾਲ ਕੈਸਰ ਅਨੁਸਾਰ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਕਸ਼ਮੀਰ ਤੋਂ ਵਾਪਸੀ ਸਮੇਂ ਨਨਕਾਣਾ ਸਾਹਿਬ ਦੇ ਦਰਸ਼ਨਾਂ ਹਿਤ ਇੱਥੇ ਪਧਾਰੇ ਸਨ। ਇੱਥੇ ਹੀ ਗੁਰੂ

ਜੀ ਨੇ ਬਾਬਾ ਸ੍ਰੀ ਚੰਦ ਦੇ ਚੇਲੇ ਅਲਮਸਤ ਜੀ ਨੂੰ ਗੁਰਦੁਆਰਾ ਜਨਮ ਅਸਥਾਨ ਦੀ ਸੇਵਾ-ਸੰਭਾਲ ਦੀ ਜ਼ਿੰਮੇਵਾਰੀ ਸੌਂਪੀ ਸੀ। ਇੱਥੇ ਗੁਰੂ ਸਾਹਿਬ ਜਿਸ ਵਣ ਦੇ ਦਰੱਖਤ ਹੇਠ ਬਿਰਾਜੇ ਸਨ, ਉਹ ਹੁਣ ਅਲੋਪ ਹੋ ਚੁੱਕਾ ਹੈ ਅਤੇ ਉਸ ਦਰੱਖਤ ਦੇ ਤਣੇ ਨੂੰ ਸ਼ੀਸ਼ੇ ਦੇ ਬਕਸੇ ਵਿਚ ਸੰਗਤਾਂ ਦੇ ਦਰਸ਼ਨਾਂ ਲਈ ਰੱਖਿਆ ਗਿਆ ਹੈ।

**੩੨. ਗੁਰਦੁਆਰਾ ਸਾਹਿਬ ਪਾਤਸ਼ਾਹੀ ਛੇਵੀਂ, ਨੜਾਲੀ (ਰਾਵਲਪਿੰਡੀ):** ਜਨਾਬ ਇਕਬਾਲ ਕੈਸਰ ਅਨੁਸਾਰ ਪਾਕਿਸਤਾਨ ਦੇ ਜ਼ਿਲ੍ਹਾ ਰਾਵਲਪਿੰਡੀ ਦੀ ਤਹਿਸੀਲ ਗੁਜਰੱਖਾਂ ਦੇ ਪਿੰਡ ਨੜਾਲੀ ਵਿਖੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਪਾਤਸ਼ਾਹੀ ਛੇਵੀਂ ਸੁਸ਼ੋਭਿਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਇੱਥੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਆਪਣੇ ਇਕ ਪ੍ਰੇਮੀ ਭਾਈ ਹਰਬੰਸ ਜੀ ਨੂੰ ਦਰਸ਼ਨ ਦੇਣ ਹਿਤ ਮਾਨਸਹਿਰੇ ਤੋਂ ਵਾਪਸੀ ਉਪਰੰਤ ਰੁਕੇ ਸਨ। ਅੱਜਕਲ੍ਹ ਗੁਰਦੁਆਰਾ ਸਾਹਿਬ ਦੀ ਇਮਾਰਤ ਅੰਦਰ ਇਕ ਕਸ਼ਮੀਰੀ ਪਰਵਾਰ ਰਹਿ ਰਿਹਾ ਹੈ।

**੩੩. ਗੁ: ਸਾਹਿਬ ਪਾਤਸ਼ਾਹੀ ਛੇਵੀਂ, ਅਮਰ ਸਿੱਧੂ (ਲਾਹੌਰ):** ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਲਾਹੌਰ-ਫਿਰੋਜ਼ਪੁਰ ਰੋਡ 'ਤੇ ਸਥਿਤ ਪਿੰਡ ਅਮਰ ਸਿੱਧੂ ਵਿਚ ਗੁਰਦੁਆਰਾ ਸਾਹਿਬ ਪਾਤਸ਼ਾਹੀ ਛੇਵੀਂ ਸੁਸ਼ੋਭਿਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਬੀਬੀ ਕੌਲਾਂ ਜੀ ਨਾਲ ਪਿੰਡ ਮੁਜ਼ੰਗ ਤੋਂ ਚੱਲ ਕੇ ਇਸ ਅਸਥਾਨ ਉੱਤੇ ਪਧਾਰੇ ਸਨ। ਇਸ ਅਸਥਾਨ ਨੂੰ ਗੁਰਦੁਆਰਾ ਬੀਬੀ ਕੌਲਾਂ ਜੀ ਵੀ ਕਿਹਾ ਜਾਂਦਾ ਹੈ। ਜਨਾਬ ਇਕਬਾਲ ਕੈਸਰ ਅਨੁਸਾਰ ਗੁਰਦੁਆਰਾ ਸਾਹਿਬ ਦੀ ਇਮਾਰਤ ਬਹੁਤ ਹੀ ਸੁੰਦਰ ਬਣੀ ਹੋਈ ਹੈ। ਗੁਰਦੁਆਰਾ ਸਾਹਿਬ ਦੇ ਨਾਂ ੧੭ ਕਿੱਲੇ ਜ਼ਮੀਨ ਲੱਗੀ ਹੋਈ ਹੈ।

**੩੪. ਗੁਰਦੁਆਰਾ ਸਾਹਿਬ ਛੋਟਾ ਨਾਨਕਿਆਣਾ, ਮਾਂਗਾ (ਲਾਹੌਰ):** ਗੁਰਦੁਆਰਾ ਛੋਟਾ ਨਾਨਕਿਆਣਾ, ਲਾਹੌਰ ਤੋਂ ਮੁਲਤਾਨ ਦੇ ਵਿਚਕਾਰ ਪੈਂਦੇ ਪਿੰਡ ਮਾਂਗਾ ਵਿਖੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਆਮਦ ਦੀ ਯਾਦ ਵਿਚ ਸੁਸ਼ੋਭਿਤ ਹੈ। ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਗੁਰਦੁਆਰਾ ਸਾਹਿਬ ਦੇ ਵਿਚ ਸਰੋਵਰ ਦੀ ਉਸਾਰੀ ਕਰਵਾਈ ਸੀ। ਜਨਾਬ ਇਕਬਾਲ ਕੈਸਰ ਅਨੁਸਾਰ ਗੁਰਦੁਆਰਾ ਸਾਹਿਬ ਨਾਲ ੫੦੦ ਘੁਮਾਂ ਜ਼ਮੀਨ ਲੱਗੀ ਹੋਈ ਹੈ।

*ਨੋਟ : ਦਸੰਬਰ ੨੦੧੧ ਦੇ ਅੰਕ ਵਿਚ ਸਫ਼ਾ ੭੨ ਉੱਪਰ ਲਿਖੇ ਸ਼ਬਦ 'ਹਾਥਰ' ਨੂੰ 'ਹਠੂਰ', ਸਫਾ ੭੪ 'ਤੇ 'ਡੋਗਰੀ' ਨੂੰ 'ਦੁੱਗਰੀ' ਅਤੇ ਜਨਵਰੀ ੨੦੧੨ ਦੇ ਅੰਕ ਵਿਚ ਸਫ਼ਾ ੭੦ 'ਤੇ ਬਲਾਕ 'ਪੱਖੋਵਾਲ' ਨੂੰ ਬਲਾਕ 'ਰਾਏਕੋਟ' ਪੜ੍ਹਿਆ ਜਾਵੇ ਜੀ।*

■

*ਗਾਗਰ 'ਚ ਸਾਗਰ-੧੩*

# ਜੀਵਨ ਜਾਚ ਲਈ ਪ੍ਰੇਰਕ ਸ਼ਕਤੀ
# ਕੁੱਤਾ ਤੇ ਉਸ ਦੇ ਗੁਣ

*-ਡਾ. ਇੰਦਰਜੀਤ ਸਿੰਘ ਗੋਗੋਆਣੀ**

*ਸ੍ਵਾਮੀ ਭਗਤ, ਚੇਤਨ ਤੁਰਤ, ਅਲਪ ਨੀਂਦ, ਬਲਵਾਨ।*
*ਖਾਇ ਬਹੁਤ, ਸੰਤੋਖ ਸੇ, ਇਹ ਖਟ ਗੁਣ ਹੈਂ ਸ੍ਵਾਨ।*

ਸਾਡੇ ਦੇਸ਼ ਦੇ ਵਿਦਵਾਨਾਂ ਨੇ ਸਧਾਰਨ ਮਨੁੱਖ ਨੂੰ ਸਿੱਖਿਅਤ ਕਰਨ ਲਈ ਜਾਂ ਇੰਵ ਕਹਿ ਲਵੋ ਕਿ ਬੰਦੇ ਨੂੰ ਬੰਦਾ ਬਣਾਉਣ ਲਈ ਅਨੇਕ ਢੰਗ ਵਰਤੇ ਹਨ। ਸਾਹਿਤਕ ਦ੍ਰਿਸ਼ਟੀ ਤੋਂ ਮੌਖਿਕ ਬਾਤਾਂ, ਕਹਾਣੀਆਂ ਤੋਂ ਲੈ ਕੇ ਅਖਾਣ, ਮੁਹਾਵਰੇ, ਗੀਤ, ਕਵਿਤਾ, ਵਾਰਤਕ, ਨਾਟਕ, ਧਾਰਮਿਕ ਸਾਹਿਤ ਦੀਆਂ ਅਨੇਕ ਵਿਧੀਆਂ ਰਾਹੀਂ ਪਿਆਰ, ਵਿਚਾਰ ਅਤੇ ਭਿਆਨਕ ਡਰ ਪਾ ਕੇ ਵੀ ਬੰਦੇ ਨੂੰ ਸਿੱਧੇ ਰਾਹ ਪਾਉਣ ਦੀ ਕੋਸ਼ਿਸ਼ ਕੀਤੀ ਹੈ। ਇਸੇ ਤਰ੍ਹਾਂ ਰੁੱਖਾਂ-ਬਿਰਖਾਂ ਤੋਂ ਲੈ ਕੇ ਜੀਵ-ਜੰਤੂਆਂ ਦੇ ਗੁਣਾਂ ਨੂੰ ਵੀ ਬਹੁਤ ਸੁੰਦਰ ਢੰਗ ਨਾਲ ਪੇਸ਼ ਕੀਤਾ ਹੈ। ਇਕੱਲੇ ਜੀਵ-ਜੰਤੂਆਂ ਦੇ ਗੁਣਾਂ ਦੀ ਗੱਲ ਕਰੀਏ ਤਾਂ ਕਿਸੇ ਨਰ-ਮਦੀਨ ਦੀ ਸੋਹਣੀ ਤੋਰ ਨੂੰ ਮੋਰ ਦੀ ਪੈਲ, ਮੋਟੀਆਂ ਅੱਖਾਂ ਨੂੰ ਹਿਰਨੋਟੇ ਨੈਣ, ਰਸੀਲੀ ਅਵਾਜ਼ ਨੂੰ ਕੋਇਲ ਦੀ ਕੂਕ, ਦਲੇਰ ਮਨੁੱਖ ਲਈ ਸ਼ੇਰ ਗਰਜ, ਤਕੜੇ ਤੇ ਚੁਸਤ-ਫੁਰਤ ਨੂੰ ਘੋੜੇ ਵਰਗਾ ਸ਼ਬਦਾਂ ਨਾਲ ਤਸ਼ਬੀਹ ਦਿੱਤੀ ਹੈ। ਜੇਕਰ ਔਗੁਣਾਂ ਦੀ ਗੱਲ ਕਰੀਏ ਤਾਂ ਡਰਪੋਕ ਮਨੁੱਖ ਨੂੰ ਗਿੱਦੜ ਵਰਗਾ, ਕਮਜ਼ੋਰ ਦਿਲ ਵਾਲੇ ਲਈ ਚਿੜੀ ਵਰਗਾ, ਪਾਖੰਡੀ ਨੂੰ ਬਗਲਾ ਭਗਤ, ਚਲਾਕ ਨੂੰ ਲੂੰਬੜ, ਪਰਵਾਰ ਘਾਤਕ ਨੂੰ ਸੱਪ ਜਾਂ ਸੱਪਣੀ, ਮੋਟੀ ਮੱਤ ਵਾਲੇ ਨੂੰ ਝੋਟੇ ਸਿਰਾ, ਭੈੜੀ ਅਵਾਜ਼ ਨੂੰ ਕਾਂ ਨਾਲ ਤੇ ਆਦਤ ਤੋਂ ਅੜੀਅਲ ਨੂੰ ਖੋਤੇ ਦੀ ਅੜੀ ਨਾਲ ਵੀ ਤੁਲਨਾਇਆ ਗਿਆ ਹੈ।

ਹੁਣ 'ਸਾਝ ਕਰੀਜੈ ਗੁਣਹ ਕੇਰੀ'ਦੀ ਭਾਵਨਾ ਨਾਲ ਗੱਲ ਕਰੀਏ ਤਾਂ ਉਪਰੋਕਤ ਦੋਹਰੇ ਵਿਚ ਸ੍ਵਾਨ (ਕੁੱਤਾ) ਦੇ ਛੇ ਗੁਣ ਵਰਣਨ ਕੀਤੇ ਹਨ ਅਤੇ ਇਹ ਗੁਣ ਮਨੁੱਖ ਨੂੰ ਧਾਰਨ ਕਰਨ ਦਾ ਉਪਦੇਸ਼ ਵੀ ਦਿੱਤਾ ਹੈ। ਪਹਿਲਾ ਗੁਣ ਕਿ ਕੁੱਤਾ ਆਪਣੇ ਸਵਾਮੀ ਦਾ ਵਫਾਦਾਰ ਹੈ ਤੇ ਹਰ ਇਨਸਾਨ ਨੂੰ ਆਪਣੇ ਮਾਲਕ ਦਾ ਵਫਾਦਾਰ ਰਹਿਣਾ ਚਾਹੀਦਾ ਹੈ। ਦੂਜਾ ਗੁਣ ਕੁੱਤਾ ਇੱਕਦਮ ਸੁਚੇਤ ਹੋ ਕੇ ਕਾਰਜਸ਼ੀਲ ਹੋ ਜਾਂਦਾ ਹੈ। ਸੌਣਾ ਤਾਂ ਹਰੇਕ ਦੀ ਸਰੀਰਿਕ ਲੋੜ ਹੈ ਪਰ ਅਲਪ ਨੀਂਦ ਸੌਣਾ ਇਸ ਦਾ ਗੁਣ ਹੈ। (ਦਸਮ ਪਾਤਸ਼ਾਹ ਜੀ ਨੇ 'ਅਲਪ ਅਹਾਰ ਸੁਲਪ ਸੀ ਨਿੰਦ੍ਰਾ' ਦਾ ਉਪਦੇਸ਼ ਆਪਣੀ ਰਚਨਾ ਵਿਚ ਦਿੱਤਾ ਹੈ) ਚੌਥਾ ਗੁਣ ਕਿ ਕੁੱਤਾ ਆਪਣੇ ਤੋਂ ਤਕੜੇ ਤੇ ਖੂੰਖਾਰ ਜੀਵ ਜੰਤੂ ਨੂੰ ਦੇਖ ਕੇ ਵੀ ਬੋਲਦਾ ਜ਼ਰੂਰ ਹੈ, ਜਦ ਕਿ ਬਹੁਤੇ ਇਨਸਾਨ ਅਨੇਕਾਂ ਕੁਰੀਤੀਆਂ ਦੇਖ ਕੇ ਵੀ ਅੱਖਾਂ ਬੰਦ ਕਰ

** ਖਾਲਸਾ ਕਾਲਜ, ਸ੍ਰੀ ਅੰਮ੍ਰਿਤਸਰ। ਮੋ: ੯੮੧੫੯-੮੫੫੫੯*

*(ਬਾਕੀ ਸਫ਼ਾ ੭੭ 'ਤੇ)*

***ਬਾਬਾਣੀਆ ਕਹਾਣੀਆ ਪੁਤ ਸਪੁਤ ਕਰੇਨਿ***

# ਪਰ ਕਾ ਬੁਰਾ ਨ ਰਾਖਹੁ ਚੀਤ

*-ਸ. ਬਲਵਿੰਦਰ ਸਿੰਘ ਜੌੜਾਸਿੰਘਾ**

ਪੰਚਮ ਪਿਤਾ ਧੰਨ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਮਹਿਮਾ ਕਰਦਿਆਂ ਭਾਈ ਗੁਰਦਾਸ ਜੀ ਨੇ ਸਤਿਗੁਰਾਂ ਨੂੰ ਅਲਖ ਨਿਰੰਜਨ, ਅਕਲ ਅਜੋਨਿ, ਅਕਾਲ ਅਪਾਰਾ, ਪਰਮਜੋਤ, ਪਰਮੇਸਰ ਦਾ ਪਿਆਰਾ ਅਤੇ ਨਿਰੰਤਰ ਜਗ ਮਗ ਰਹੀ ਜੋਤ ਕਹਿ ਕੇ ਜਗਤ ਵਿਚ ਸਤਿਗੁਰਾਂ ਦੀ ਹੋ ਰਹੀ ਜੈ ਜੈ ਕਾਰ ਨੂੰ ਇੰਝ ਬਿਆਨ ਕੀਤਾ ਹੈ:-

*ਅਲਖ ਨਿਰੰਜਨੁ ਆਖੀਐ ਅਕਲ ਅਜੋਨਿ ਅਕਾਲ ਅਪਾਰਾ।*
*ਰਵਿ ਸਸਿ ਜੋਤਿ ਉਦੋਤ ਲੰਘਿ ਪਰਮ ਜੋਤਿ ਪਰਮੇਸਰੁ ਪਿਆਰਾ।*
*ਜਗ ਮਗ ਜੋਤਿ ਨਿਰੰਤਰੀ ਜਗ ਜੀਵਨ ਜਗ ਜੈ ਜੈਕਾਰਾ॥* *(ਵਾਰ ੨੫:੧੮)*

ਸਤਿਗੁਰਾਂ ਦੀ ਜੈ ਜੈ ਕਾਰ ਸੁਣ ਕੇ ਵਿਜ ਗੋਤ ਦੇ ਭਾਈ ਬਾਲੂ, ਭਾਈ ਲਾਲੂ ਤੇ ਭਾਈ ਹਰਿਦਾਸ ਦਰਸ਼ਨਾਂ ਨੂੰ ਗੁਰੂ ਸਾਹਿਬ ਜੀ ਦੇ ਦਰਬਾਰ ਵਿਚ ਆਏ। ਉਨ੍ਹਾਂ ਨੇ ਸਤਿਗੁਰਾਂ ਅੱਗੇ ਹੱਥ ਬੰਨ੍ਹ ਕੇ ਅਰਜ ਕੀਤੀ, 'ਸਤਿਗੁਰੂ ਜੀ! ਸਾਨੂੰ ਆਪਣੇ ਸਿੱਖਾਂ ਨਾਲ ਮਿਲਾ ਲਵੋ, ਸਾਨੂੰ ਸਿੱਖੀ ਬਖ਼ਸ਼ਿਸ਼ ਕਰ ਕੇ ਉਪਦੇਸ਼ ਦਿਉ ਜਿਸ ਨਾਲ ਸਾਡੀ ਮੁਕਤੀ ਹੋ ਜਾਵੇ।' ਜਗਤ ਨੂੰ ਰੁਸ਼ਨਾਅ ਰਹੀ ਪੰਚਮ ਜੋਤ ਧੰਨ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਭਾਈ ਬਾਲੂ, ਭਾਈ ਲਾਲੂ ਤੇ ਭਾਈ ਹਰਿਦਾਸ ਨੂੰ ਮੁਖ਼ਾਤਬ ਹੁੰਦਿਆਂ ਉਪਦੇਸ਼ ਕੀਤਾ 'ਹੇ ਭਾਈ! ਹੰਕਾਰ, ਮੋਹ ਅਤੇ ਈਰਖਾ ਦਾ ਨਾਸ਼ ਕਰੋ। ਹਿਰਦੇ ਵਿਚ ਦੂਜਿਆਂ ਲਈ ਬੁਰਾ ਨਾ ਸੋਚੋ। ਫਿਰ ਤੁਹਾਨੂੰ ਕਿਸੇ ਪ੍ਰਕਾਰ ਦਾ ਦੁੱਖ ਨਹੀਂ ਹੋਵੇਗਾ। ਗੁਰਸਿੱਖਾਂ ਨਾਲ ਖੁਸ਼ ਹੋ ਕੇ ਰਹੋ, ਮਿਲੋ ਤੇ ਸਤਿਕਾਰ ਕਰੋ:-

*ਸੁਨਿ ਸ਼੍ਰੀ ਮੁਖ ਤੇ ਬਾਕ ਬਖਾਨੇ। ਮਾਨ ਮੋਹ ਮਤਸਰ ਕਰਿ ਹਾਨੇ॥੩॥*
*ਪਰ ਕਾ ਬੁਰਾ ਨ ਰਾਖਹੁ ਚੀਤ। ਤੁਮ ਕੋ ਦੁਖ ਨ ਹੋਇ ਕਿਸ ਰੀਤਿ॥*
*ਮਿਲਹੁ ਬਿਕਸ ਗੁਰ ਸਿੱਖਨਿ ਸਾਥ। ਬੰਦਹੁ ਭਾਉ ਸੰਗ ਜੁਗਹਾਥ॥੪॥*

*(ਸ਼੍ਰੀ ਗੁ.ਪ੍ਰ.ਸੂ. ਗ੍ਰੰਥ ਰਾਸਿ ਤੀਜੀ, ਅਧਿ ੫੪)*

ਪੰਚਮ ਪਾਤਸ਼ਾਹ ਜੀ ਦਾ ਗੁਰਬਾਣੀ ਵਿਚ ਉਪਦੇਸ਼ ਹੈ ਜੋ ਦੂਜੇ ਦਾ ਬੁਰਾ ਨਹੀਂ ਤਕਦਾ ਉਸ ਨੂੰ ਜੀਵਨ ਵਿਚ ਕਦੀ ਦੁੱਖ ਨਹੀਂ ਮਿਲਦਾ। ਗੁਰ ਫ਼ੁਰਮਾਨ ਹੈ:

*ਪਰ ਕਾ ਬੁਰਾ ਨ ਰਾਖਹੁ ਚੀਤ॥*
*ਤੁਮ ਕਉ ਦੁਖੁ ਨਾਹੀ ਭਾਈ ਮੀਤ॥* *(ਪੰਨਾ ੩੮੬)*

ਸਤਿਗੁਰ ਪਾਤਸ਼ਾਹ ਜੀ ਨੇ ਬਚਨ ਕਰਦਿਆਂ ਅੱਗੇ ਕਿਹਾ 'ਹੇ ਭਾਈ! ਮਿੱਠਾ

** ਮੀਤ ਸਕੱਤਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ। ਮੋ: ੯੮੧੪੮-੯੮੨੧੨*

ਬੋਲਣਾ, ਨਿਮਰ ਹੋ ਕੇ ਚੱਲਣਾ, ਧਰਮ ਦੀ ਕਿਰਤ ਕਰਨੀ, ਵੰਡ ਛਕਣਾ ਅਤੇ ਸਭ ਨੂੰ ਪ੍ਰੇਮ ਨਾਲ ਮਿਲਣਾ ਹੈ। ਇਹ ਪ੍ਰੇਮ, ਮਿੱਠਾ ਬੋਲਣਾ, ਨਿਮਰਤਾ, ਧਰਮ ਦੀ ਕਿਰਤ ਤੋਂ ਭੋਜਨ ਕਰਨਾ ਤੇ ਵੰਡ ਛਕਣ ਵਾਲੇ ਪੰਜੇ ਕਰਮ ਸਦਾ ਸੁੱਖ ਦਿੰਦੇ ਹਨ। ਇਸ ਲਈ ਇਹ ਸਭ ਕਾਰਜ ਕਰੋ। ਇਸ ਤਰ੍ਹਾਂ ਗ੍ਰਿਹਸਤ ਵਿਚ ਵੀ ਜੀਵਨ ਬਤੀਤ ਕਰਦਿਆਂ ਮੁਕਤੀ ਨੂੰ ਪ੍ਰਾਪਤ ਹੋਵੋਗੇ। ਇਸ ਬਾਰੇ ਚੂੜਾਮਣਿ ਕਵੀ ਭਾਈ ਸੰਤੋਖ ਸਿੰਘ ਜੀ ਨੇ ਇੰਵ ਵਰਣਨ ਕੀਤਾ ਹੈ:-

*ਮਿੱਠਾ ਬੋਲਨਿ ਅਰ ਨਿਵ ਚਲਨਾ। ਵੰਡ ਖਾਵਣਾ ਹਿਤ ਧਰਿ ਮਿਲਨਾ।*
*ਧਰਮ ਕਿਰਤ ਤੇ ਕਰਨਿ ਅਹਾਰਾ। ਪੰਚਹੁ ਕਰਮ ਦੇਤਿ ਸੁਖ ਸਾਰਾ॥੫॥*
*ਇਹ ਸਭਿ ਕਰਹੁ ਬਿਸਾਰਹੁ ਨਾਂਹੀ। ਹੁਇ ਕੱਲਯਾਨ ਗ੍ਰਿਹਸਤ ਕੇ ਮਾਂਹੀ'।*
*ਸੁਨਿ ਕਰਿ ਸਤਿਗੁਰ ਕੋ ਉਪਦੇਸ਼। ਕਰਜੋ ਕੱਲਯਾਨ ਕਟੇ ਕਲੇਸ਼॥੬॥*

*(ਸ੍ਰੀ ਗੁ.ਪ੍ਰ.ਸੂ.ਗ੍ਰੰਥ.ਰਾਸਿ ਤੀਜੀ, ਅਧਿ ੫੪)*

ਮਿੱਠਾ ਬੋਲਣਾ, ਨਿਮਰਤਾ, ਧਰਮ ਦੀ ਕਿਰਤ ਕਰਨ, ਵੰਡ ਛਕਣ ਤੇ ਦੂਜਿਆਂ ਨਾਲ ਪ੍ਰੇਮ ਕਰਨ ਬਾਰੇ ਗੁਰਬਾਣੀ ਵਿਚ ਬੜੇ ਸੁੰਦਰ ਉਪਦੇਸ਼ ਅੰਕਿਤ ਹਨ:

- *ਮਿਠਤੁ ਨੀਵੀ ਨਾਨਕਾ ਗੁਣ ਚੰਗਿਆਈਆ ਤਤੁ॥* *(ਪੰਨਾ ੪੭੦)*
- *ਘਾਲਿ ਖਾਇ ਕਿਛੁ ਹਥਹੁ ਦੇਇ॥ ਨਾਨਕ ਰਾਹੁ ਪਛਾਣਹਿ ਸੇਇ॥* *(ਪੰਨਾ ੧੨੪੫)*
- *ਪ੍ਰੇਮ ਠਗਉਰੀ ਜਿਨ ਕਉ ਪਾਈ ਤਿਸ ਰਸੁ ਪੀਅਉ ਭਾਰੀ॥* *(ਪੰਨਾ ੨੦੨)*

ਇਸ ਤਰ੍ਹਾਂ ਭਾਈ ਬਾਲੂ, ਭਾਈ ਲਾਲੂ ਤੇ ਭਾਈ ਹਰਿਦਾਸ ਜੀ ਸਤਿਗੁਰਾਂ ਦਾ ਉਪਦੇਸ਼ ਪਾ ਕੇ ਗੁਰੂ ਸਾਹਿਬ ਜੀ ਦੇ ਸਿੱਖ ਬਣ ਗਏ ਤੇ ਪਾਤਸ਼ਾਹ ਦੁਆਰਾ ਦਿੱਤੇ ਉਪਦੇਸ਼ਾਂ ਅਨੁਸਾਰ ਘਾਲ ਕਰਨ ਲੱਗ ਪਏ। ਨਿਮਰਤਾ ਵਿਚ ਰਹਿੰਦੇ, ਮਿੱਠਾ ਬੋਲਦੇ, ਹਰ ਮਨੁੱਖ ਨਾਲ ਪ੍ਰੇਮ ਕਰਦੇ। ਇਨ੍ਹਾਂ ਸਿੱਖਾਂ ਦੀ ਘਾਲ ਕਮਾਈ ਤੋਂ ਬਲਿਹਾਰ ਜਾਂਦਿਆਂ ਭਾਈ ਗੁਰਦਾਸ ਜੀ ਨੇ ਇਨ੍ਹਾਂ ਨੂੰ ਹਰਖਵੰਤ ਤੇ ਪਿਆਰੇ ਸਿੱਖ ਕਿਹਾ ਹੈ:

*ਲਾਲੂ ਬਾਲੂ ਵਿਜ ਹਨਿ ਹਰਖਵੰਤੁ ਹਰਿਦਾਸ ਪਿਆਰਾ॥* *(ਵਾਰ ੧੧-੧੮)* ■

---

## ਗਾਗਰ 'ਚ ਸਾਗਰ

*(ਸਫ਼ਾ ੭੫ ਦਾ ਬਾਕੀ ਹਿੱਸਾ)*

ਲੈਂਦੇ ਹਨ। ਪੰਜਵਾਂ ਗੁਣ ਖਾਂਦਾ ਤਾਂ ਕਈ ਵਾਰੀ ਹੈ ਪਰ ਸੰਤੋਖ ਦੇ ਨਾਲ ਖਾਣਾ ਉਸ ਦਾ ਛੇਵਾਂ ਗੁਣਾ ਹੈ। ਹਿਕਮਤ ਵੀ ਮਨੁੱਖ ਨੂੰ ਇੱਕੋ ਵਾਰੀ ਪੇਟ ਤੂੜਨ ਨਾਲੋਂ ਥੋੜ੍ਹਾ-ਥੋੜ੍ਹਾ ਖਾਣ ਲਈ ਪ੍ਰੇਰਦੀ ਹੈ, ਜੋ ਨਾਲ-ਨਾਲ ਹਜ਼ਮ ਵੀ ਹੋ ਜਾਂਦਾ ਹੈ ਤੇ ਸਰੀਰਿਕ ਸ਼ਕਤੀ ਵੱਧ ਮਿਲਦੀ ਹੈ। ਅੱਜ ਮਨੁੱਖਤਾ ਦੇ ਖਾਣ-ਪੀਣ ਵਿਚ ਹੀ ਸੰਜਮ ਸੰਤੋਖ ਆ ਜਾਏ ਤਾਂ ਅਨੇਕਾਂ ਬੀਮਾਰੀਆਂ ਦਾ ਕੁਦਰਤੀ ਹੀ ਸੁਖਾਲਾ ਹੱਲ ਹੋ ਜਾਵੇ। ਇਹ ਛੇ ਗੁਣ ਸੁਥਰੀ ਜੀਵਨ-ਜਾਚ ਲਈ ਮਨੁੱਖਤਾ ਵਾਸਤੇ ਪ੍ਰੇਰਕ ਸ਼ਕਤੀ ਹਨ। ■

*ਫਰਵਰੀ ੨੦੧੨ ਦਾ ਬਾਕੀ ਹਿੱਸਾ*

# ਭਾਈ ਸੱਤੇ ਬਲਵੰਡ ਦੀ ਵਾਰ ਦਾ ਰੂਪ ਵਿਧਾਨ

*-ਡਾ. ਰਮਿੰਦਰ ਕੌਰ**

**ਰਸ:** ਭਾਰਤੀ ਆਲੋਚਨਾ ਵਿਚ ਰਸ ਸਿਧਾਂਤ ਦਾ ਸੰਸਥਾਪਕ ਆਚਾਰੀਆ ਭਰਤਮੁਨੀ ਨੂੰ ਮੰਨਿਆ ਗਿਆ ਹੈ। ਉਨ੍ਹਾਂ ਦਾ ਇਹ ਵਾਕ 'ਵਿਭਾਵਾਨੁਭਾਵ ਵਯਭਿਚਾਰ ਸੰਯੋਗਾਦਿ ਰਸ ਨਿਸ਼ਪੱਤਿ।'[੩੭] ਰਸ-ਸਿਧਾਂਤ ਦੀ ਪਰਿਭਾਸ਼ਾ, ਸਰੂਪ ਅਤੇ ਵੱਖ-ਵੱਖ ਅੰਗਾਂ ਦਾ ਆਧਾਰ ਹੈ। ਇਸ ਤਰ੍ਹਾਂ ਹੀ ਕਹਿ ਸਕਦੇ ਹਾਂ ਕਿ ਸਥਾਈ ਭਾਵਾਂ ਨਾਲ ਵਿਭਾਵ, ਅਨੁਭਾਵ ਅਤੇ ਵਿਭਚਾਰੀ ਭਾਵਾਂ ਦੇ ਸੰਯੋਗ ਤੋਂ ਰਸ ਨਿਸ਼ਪਤਿ ਹੁੰਦੀ ਹੈ।

ਕਾਵਿ ਵਿਚ ਰਸ ਦਾ ਸਥਾਨ ਸਰਬੋਤਮ ਹੈ ਕਿਉਂਕਿ ਮਨੁੱਖੀ ਜੀਵਨ ਦੇ ਸਮੁੱਚੇ ਕਾਰਨ ਰਸ ਤੋਂ ਪ੍ਰੇਰਿਤ ਹੋਏ ਮੰਨੇ ਜਾਂਦੇ ਹਨ। ਇਹ ਸਿਧਾਂਤ ਸਾਹਿਤ ਦੀ ਆਤਮਾ ਦੇ ਰੂਪ ਵਿਚ ਪ੍ਰਸਿੱਧ ਹੋਇਆ ਅਤੇ ਰਸ ਰਹਿਤ ਸਾਹਿਤ ਨੂੰ ਕਾਵਿ ਦੀ ਵਲਗਣ ਵਿੱਚੋਂ ਬਾਹਰ ਕੱਢ ਦਿੱਤਾ ਗਿਆ। ਨਟ-ਸ਼ਾਸਤ੍ਰ ਅਨੁਸਾਰ ਤਾਂ ਰਸ ਤੋਂ ਬਿਨਾਂ ਕਿਸੇ ਅਰਥ ਦੀ ਪ੍ਰਾਪਤੀ ਹੀ ਨਹੀਂ ਹੋ ਸਕਦੀ।[੩੮]

ਭਾਰਤੀ ਕਾਵਿ-ਸ਼ਾਸਤ੍ਰ ਵਿਚ ਨੌਂ ਰਸਾਂ ਦੀ ਗਣਨਾ ਕੀਤੀ ਗਈ ਹੈ। ਅਭਿਨਵ ਗੁਪਤ ਨੇ ਰਸ ਨੌਂ ਹੀ ਮੰਨੇ ਪਰੰਤੂ ਇਨ੍ਹਾਂ ਵਿੱਚੋਂ ਚਾਰ ਰਸਾਂ ਨੂੰ ਪ੍ਰਧਾਨ ਰਸ ਕਿਹਾ ਹੈ, ਬਾਕੀਆਂ ਨੂੰ ਅਪ੍ਰਧਾਨ ਰਸ।[੩੯] ਇਹ ਨੌਂ ਰਸ ਨਿਮਨਲਿਖਿਤ ਅਨੁਸਾਰ ਹਨ—

੧. ਬੀਰ ਰਸ, ੨. ਕਰੁਣਾ ਰਸ, ੩. ਹਾਸ ਰਸ, ੪. ਰੌਦਰ ਰਸ, ੫. ਵੀਭਤਸ ਰਸ, ੬. ਸ਼ਿੰਗਾਰ ਰਸ, ੭. ਸ਼ਾਂਤ ਰਸ, ੮. ਅਦਭੁਤ ਰਸ, ੯. ਭਿਆਨਕ ਰਸ।

ਰਸ ਸਿਧਾਂਤ ਬਾਰੇ ਮੁਢਲੀ ਚਰਚਾ ਤੋਂ ਉਪਰੰਤ ਭਾਈ ਸੱਤੇ ਤੇ ਬਲਵੰਡ ਜੀ ਦੀ ਵਾਰ ਵਿਚ ਪ੍ਰਗਟਾਏ ਗਏ ਰਸਾਂ ਬਾਰੇ ਚਰਚਾ ਕੀਤੀ ਜਾਵੇਗੀ।

**ਬੀਰ ਰਸ:** 'ਵਾਰ' ਇਕ ਬੀਰ ਰਸੀ ਪ੍ਰਧਾਨ ਰਚਨਾ ਹੈ। ਇਸ ਵਿਚ ਜ਼ਿਆਦਾਤਰ ਜੰਗਾਂ-ਯੁੱਧਾਂ ਦਾ ਵਰਣਨ ਹੀ ਕੀਤਾ ਜਾਂਦਾ ਹੈ। ਵਾਰ ਨੂੰ ਪਹਿਲੀ ਵਾਰੀ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸੰਸਾਰਕ ਯੁੱਧ ਖੇਤਰ ਵਿੱਚੋਂ ਕੱਢ ਕੇ ਅਧਿਆਤਮਿਕ ਖੇਤਰ ਦੇ ਪ੍ਰਗਟਾਵੇ ਲਈ ਵਰਤਿਆ ਹੈ। ਅਧਿਆਤਮਿਕ ਖੇਤਰ ਵਿਚ ਬੀਰ-ਰਸ ਮਨੁੱਖ ਨੂੰ ਦੁਸ਼ਟ-ਬਿਰਤੀਆਂ ਦੇ ਵਿਰੁੱਧ ਸੰਘਰਸ਼ ਕਰਨ ਸਮੇਂ ਉਤਸ਼ਾਹ ਦਿੰਦਾ ਹੈ। ਭਾਰਤੀ ਆਚਾਰੀਆਂ ਨੇ ਬੀਰ-ਰਸ ਦੇ ਚਾਰ ਭੇਦ ਮੰਨੇ ਹਨ—

੧. ਯੁੱਧ ਵੀਰ, ੨. ਧਰਮ ਵੀਰ, ੩. ਦਾਨ ਵੀਰ, ੪. ਦਯਾ ਵੀਰ।[੪੦]

ਗੁਲਾਬ ਰਾਇ ਅਨੁਸਾਰ— "ਉਤਸ਼ਾਹ ਬੀਰ ਰਸ ਦਾ ਸਥਾਈ ਭਾਵ ਹੈ, ਕਾਰਜ ਦੇ ਕਾਰਨ ਵਿਚ ਆਦਿ ਤੋਂ ਅੰਤ ਤਕ ਜੋ ਪ੍ਰਸੰਨਤਾ ਦਾ ਭਾਵ ਰਹਿੰਦਾ ਹੈ, ਉਸ ਨੂੰ

** ਅਕਾਲ ਡਿਗਰੀ ਕਾਲਜ ਲੜਕੀਆਂ, ਸੰਗਰੂਰ।* *ਮੋ: ੦੯੮੧੪੮-੫੧੫੦੦*

ਉਤਸ਼ਾਹ ਕਹਿੰਦੇ ਹਨ। ਇਹ ਕੇਵਲ ਯੁੱਧ ਵਿਚ ਹੀ ਨਹੀਂ ਸਗੋਂ ਦਾਨ ਦੇਣ ਜਾਂ ਦਯਾ ਕਰਨ ਆਦਿ ਵਿਚ ਵੀ ਹੁੰਦਾ ਹੈ। ਜਿਸ ਨੂੰ ਜਿੱਤਣਾ ਹੋਵੇ, ਉਹ ਇਸ ਦਾ ਅਲੰਬਨ ਹੁੰਦਾ ਹੈ। ਉਸ ਦੀਆਂ ਚੇਸ਼ਟਾਵਾਂ ਫੌਜ, ਹਥਿਆਰਬੰਦ ਪ੍ਰਦਰਸ਼ਨ ਆਦਿ ਉੱਦੀਪਨ ਹਨ, ਤਰਕ, ਮਤਿ, ਗਰਵ ਆਦਿ ਇਸ ਦੇ ਸੰਚਾਰੀ ਭਾਵ ਹਨ।"[੪੧] ਭਾਈ ਸੱਤੇ ਤੇ ਬਲਵੰਡ ਜੀ ਦੀ ਵਾਰ ਵਿਚ ਬੀਰ-ਰਸੀ ਸੰਚਾਰਾਂ ਦਾ ਭਾਵ ਨਿਮਨਲਿਖਤ ਅਨੁਸਾਰ ਹੁੰਦਾ ਹੈ—

*ਦਿਲਿ ਖੋਟੈ ਆਕੀ ਫਿਰਨ੍ਹਿ ਬੰਨ੍ਹਿ ਭਾਰੁ ਉਚਾਇਨ੍ਹਿ ਛਟੀਐ॥*
*ਜਿਨਿ ਆਖੀ ਸੋਈ ਕਰੇ ਜਿਨਿ ਕੀਤੀ ਤਿਨੈ ਥਟੀਐ॥*
*ਕਉਣੁ ਹਾਰੇ ਕਿਨਿ ਉਵਟੀਐ॥* *(ਪੰਨਾ ੯੬੭)*

ਬੇਸ਼ੱਕ ਇਸ ਉਦਾਹਰਨ ਵਿਚ ਸਨਾਤਨੀ ਪਰਿਭਾਸ਼ਾ ਅਨੁਸਾਰ ਬੀਰ-ਰਸ ਨੂੰ ਉਪਜਾਉਣ ਵਾਲੇ ਸਾਰੇ ਤੱਤ ਉਪਲਬਧ ਨਹੀਂ ਹੁੰਦੇ, ਫਿਰ ਵੀ ਬੀਰ-ਰਸੀ ਭਾਵਾਂ ਦਾ ਇੱਥੇ ਸੰਚਾਰ ਹੁੰਦਾ ਹੈ।

**ਸ਼ਾਂਤ ਰਸ:** ਜਿੱਥੇ ਦੁਖ, ਸੁਖ, ਚਿੰਤਾ, ਪ੍ਰੇਮ, ਘਿਰਣਾ ਕੁਝ ਵੀ ਨਹੀਂ ਰਹਿੰਦਾ, ਉਸ ਨੂੰ ਸ਼ਾਂਤ ਅਵਸਥਾ ਜਾਂ ਰਸ ਕਹਿੰਦੇ ਹਨ। ਨਿਰਵੰਦ ਇਸ ਦਾ ਸਥਾਈ ਭਾਵ ਹੈ। ਸੰਸਾਰ ਦੀ ਅਸਾਰਤਾ ਜਾਂ ਪਰਮਾਤਮਾ ਵੱਲ ਲਗਨ ਆਲੰਬਨ ਹਨ। ਤੀਰਥ, ਬਰਤ, ਪੂਜਾ, ਸਾਧੂ ਸੰਗ ਉਦੀਪਨ ਹਨ। ਘਰ ਬਾਰ ਤਿਆਗ ਕੇ ਸੰਤ ਬਣ ਜਾਣਾ, ਸਮਾਧੀ ਲਾਉਣਾ, ਸੰਸਾਰ ਤੋਂ ਅਰੁਚੀ ਪ੍ਰਗਟ ਕਰਨਾ ਆਦਿ ਅਨੁਭਵ ਹਨ। ਨਿਰਵੇਦ, ਧੀਰਜ, ਸਮ੍ਰਿਤੀ ਆਦਿ ਸੰਚਾਰੀ ਭਾਵ ਹਨ।[੪੨] ਭਾਈ ਕਾਨ੍ਹ ਸਿੰਘ ਨਾਭਾ ਨੇ ਸ਼ਾਂਤ ਰਸ ਦਾ ਸਥਾਈ ਭਾਵ ਵੈਰਾਗ ਮੰਨਿਆ ਹੈ।[੪੩]

ਭਾਈ ਸੱਤੇ ਤੇ ਬਲਵੰਡ ਜੀ ਦੀ ਵਾਰ ਇਕ ਅਧਿਆਤਮਿਕ ਵਾਰ ਹੈ, ਇਸ ਲਈ ਇਸ ਵਿਚ ਸ਼ਾਂਤ ਰਸ ਦੀ ਪ੍ਰਧਾਨਤਾ ਹੈ। ਜਿਵੇਂ:

*ਅਟਲੁ ਅਥਾਹੁ ਅਤੋਲੁ ਤੂ ਤੇਰਾ ਅੰਤੁ ਨ ਪਾਰਾਵਾਰਿਆ॥*
*ਜਿਨ੍ਹੀ ਤੂੰ ਸੇਵਿਆ ਭਾਉ ਕਰਿ ਸੇ ਤੁਧੁ ਪਾਰਿ ਉਤਾਰਿਆ॥*
*ਲਬੁ ਲੋਭੁ ਕਾਮੁ ਕ੍ਰੋਧੁ ਮੋਹੁ ਮਾਰਿ ਕਢੇ ਤੁਧੁ ਸਪਰਵਾਰਿਆ॥*
*ਧੰਨੁ ਸੁ ਤੇਰਾ ਥਾਨੁ ਹੈ ਸਚੁ ਤੇਰਾ ਪੈਸਕਾਰਿਆ॥* *(ਪੰਨਾ ੯੬੮)*

ਇਸ ਵਾਰ ਵਿਚ ਗੁਰੂ ਦਾ ਜਸ ਸੰਸਾਰ ਦੀ ਨਾਸ਼ਮਾਨਤਾ, ਪਰਮਾਤਮਾ ਦੀ ਹੋਂਦ ਅਤੇ ਮਨੁੱਖ ਨੂੰ ਗੁਰਮੁਖ ਬਣਨ ਲਈ ਪ੍ਰੇਰਿਆ ਗਿਆ ਹੈ। ਗੁਰੂ ਦਾ ਜਸ ਕਰਨ ਲਈ ਭਾਵ ਗੁਰੂ ਨੂੰ ਧਿਆਉਣ ਲਈ ਆਪਣਾ ਆਪ ਵਾਰਨ ਲਈ ਇਸ ਵਾਰ ਵਿਚ ਬਿਆਨ ਕੀਤਾ ਗਿਆ ਹੈ:

*ਜਿਨ੍ਹੀ ਗੁਰੂ ਨ ਸੇਵਿਓ ਮਨਮੁਖਾ ਪਇਆ ਮੋਆ॥*
*ਦੂਣੀ ਚਉਣੀ ਕਰਾਮਾਤਿ ਸਚੇ ਕਾ ਸਚਾ ਢੋਆ॥*
*ਚਾਰੇ ਜਾਗੇ ਚਹੁ ਜੁਗੀ ਪੰਚਾਇਣੁ ਆਪੇ ਹੋਆ॥* *(ਪੰਨਾ ੯੬੮)*

ਇੱਥੇ ਮਨਮੁਖਾਂ ਦੀ ਹਾਰ ਅਤੇ ਗੁਰਮੁਖਾਂ ਦੀ ਜਿੱਤ ਉੱਪਰ ਰੋਸ਼ਨੀ ਪਾਈ ਗਈ ਹੈ।

**ਵੀਭਤਸ ਰਸ :** ਵੀਭਤਸ ਰਸ ਦਾ ਸਥਾਈ ਭਾਵ ਜੁਗਪ੍ਰਸਾ ਹੈ। ਇਸ ਦੇ ਦੇਵਤਾ ਮਹਾਂਕਾਲ ਮੰਨੇ ਜਾਂਦੇ ਹਨ ਅਤੇ ਇਸ ਦਾ ਰੰਗ ਨੀਲਵਰਣ ਹੈ। ਇਸ ਰਸ ਦਾ ਆਲੰਬਨ ਫੂਹੜਪਨ, ਗਲੀ-ਸੜੀ ਅਤੇ ਦੁਰਗੰਧਮਈ ਵਸਤੂਆਂ ਹਨ। ਉਦੀਪਨ ਇਸ ਪ੍ਰਕਾਰ ਦੀਆਂ ਚੀਜ਼ਾਂ ਦੀ ਚਰਚਾ ਕਰਨਾ, ਦੇਖਣਾ ਆਦਿ ਹੈ। ਥੁੱਕਣਾ, ਮੂੰਹ ਫੇਰਨਾ, ਨੱਕ ਚੜ੍ਹਾਣਾ ਆਦਿ ਅਨੁਭਾਵ ਤਥਾ ਭੈ ਅਤੇ ਆਵੇਗ ਆਦਿ ਸੰਚਾਰੀ ਭਾਵ ਹਨ।[੪੪] ਭਾਈ ਸੱਤੇ ਤੇ ਬਲਵੰਡ ਜੀ ਦੀ ਵਾਰ ਵਿਚ ਇਸ ਰਸ ਦੀ ਵਰਤੋਂ ਵੀ ਹੋਈ ਮਿਲਦੀ ਹੈ। ਜਿਵੇਂ:

*ਲਬੁ ਵਿਣਾਹੇ ਮਾਣਸਾ ਜਿਉ ਪਾਣੀ ਬੂਰੁ॥* *(ਪੰਨਾ ੯੬੭)*

**ਅਦਭੁਤ ਰਸ :** ਅਨੋਖੀ ਅਤੇ ਵਿਚਿਤ੍ਰ ਵਸਤੂ ਦੇ ਵੇਖਣ ਅਤੇ ਸੁਣਨ ਤੋਂ ਜਦੋਂ ਅਸਚਰਜ ਭਾਵ ਦੀ ਪੁਸ਼ਟੀ ਹੋਵੇ ਉੱਥੇ ਅਦਭੁਤ ਰਸ ਪ੍ਰਤੀਤਮਾਨ ਹੁੰਦਾ ਹੈ। ਅਦਭੁਤ ਦਾ ਮੂਲ ਭਾਵ ਵਿਸਮੈ ਹੈ ਜਿਸ ਦੀ ਉਪਜ ਅਸੰਭਵ ਘਟਨਾਵਾਂ ਦੇ ਕਾਰਨ ਹੁੰਦੀ ਹੈ। ਅਲੌਕਿਕ ਵਸਤੂਆਂ ਦੇ ਦਰਸ਼ਨ, ਸ੍ਰਵਣ ਅਤੇ ਕੀਰਤਨ ਆਦਿ ਇਸ ਦੇ ਉਦੀਪਨ ਵਿਭਾਵ ਹਨ। ਖੁਸ਼ੀ, ਆਵੇਗ ਆਦਿ ਸੰਚਾਰੀ ਭਾਵ ਹਨ।[੪੫] ਭਾਰਤੀ ਕਾਵਿ-ਸ਼ਾਸਤ੍ਰ ਵਿਚ ਕੁਝ ਆਚਾਰੀਆਂ ਨੇ ਅਦਭੁਤ ਰਸ ਨੂੰ ਸਭ ਤੋਂ ਪ੍ਰਧਾਨ ਸਵੀਕਾਰ ਕੀਤਾ ਹੈ। ਕਿਉਂਕਿ ਅਦਭੁਤ ਦੇ ਮੂਲ ਵਿਚ ਅਸਚਰਜ ਯਾਨੀ ਚਮਤਕਾਰ ਰਹਿੰਦਾ ਹੈ ਜਿਸ ਕਰਕੇ ਇਕ ਅਜੀਬ ਅਨੋਖਾਪਣ ਪੈਦਾ ਹੁੰਦਾ ਹੈ ਜੋ ਮਨ ਨੂੰ ਖਿੱਚ ਪਾਉਂਦਾ ਹੈ। ਚਮਤਕਾਰ ਹੀ ਸਾਰਿਆਂ ਰਸਾਂ ਦੀ ਜਾਨ ਹੈ। ਇਹ ਚਮਤਕਾਰ ਹੀ ਕਾਵਿ ਦਾ ਮੂਲ ਮੰਨਿਆ ਜਾਂਦਾ ਹੈ।

ਭਾਈ ਸੱਤੇ ਤੇ ਬਲਵੰਡ ਜੀ ਦੀ ਵਾਰ ਵਿਚ ਅਦਭੁਤ ਰਸ ਦੀ ਨਿਸ਼ਪਤੀ ਨੂੰ ਮੂਰਤੀਮਾਨ ਕੀਤਾ ਗਿਆ ਹੈ। ਜਿਵੇਂ:

*ਜਿਨਿ ਬਾਸਕੁ ਨੇਤ੍ਰੈ ਘਤਿਆ ਕਰਿ ਨੇਹੀ ਤਾਣੁ॥*
*ਜਿਨਿ ਸਮੁੰਦੁ ਵਿਰੋਲਿਆ ਕਰਿ ਮੇਰੁ ਮਧਾਣੁ॥*
*ਚਉਦਹ ਰਤਨ ਨਿਕਾਲਿਅਨੁ ਕੀਤੋਨੁ ਚਾਨਾਣੁ॥* *(ਪੰਨਾ ੯੬੮)*

ਇੱਥੇ ਸੁਮੇਰ ਪਰਬਤ ਨੂੰ ਮਧਾਣੀ, ਬਾਸਕ ਨਾਗ ਭਾਵ ਵੱਡੇ ਨਾਗ ਨੂੰ ਨੇਤ੍ਰੀ ਅਤੇ ਸਮੁੰਦਰ ਨੂੰ ਚਾਟੀ ਦੇ ਰੂਪ ਵਿਚ ਚਿਤਵ ਕੇ ਬਹੁਤ ਅਦਭੁਤਤਾ ਵਾਲੀ ਸਥਿਤੀ ਪੈਦਾ ਕੀਤੀ ਗਈ ਹੈ ਇਸ ਤੋਂ ਅਦਭੁਤ ਰਸ ਦੀ ਨਿਸ਼ਪਤੀ ਹੁੰਦੀ ਹੈ।

ਭਾਈ ਸੱਤੇ ਤੇ ਬਲਵੰਡ ਜੀ ਦੀ ਵਾਰ ਇਕ ਉਸਤਤੀ ਦੀ ਵਾਰ ਹੈ। ਇਸ ਵਿਚ ਸ਼ਾਂਤ ਰਸ ਪ੍ਰਧਾਨ ਹੈ, ਬੇਸ਼ੱਕ ਅਦਭੁਤ ਰਸ, ਵੀਰ ਰਸ ਅਤੇ ਵੀਭਤਸ ਰਸ ਦੀ ਵਰਤੋਂ ਵੀ ਯਥਾਯੋਗ ਢੰਗ ਨਾਲ ਕੀਤੀ ਗਈ ਹੈ। ਇਸ ਵਾਰ ਵਿਚ ਰਸਾਂ ਦੀ ਨਿਸ਼ਪਤੀ ਸ਼ਾਸਤ੍ਰੀ ਨਿਯਮਾਂ ਦੇ ਅਨੁਸਾਰ ਹੈ ਜੋ ਕਿ ਇਸ ਦੇ ਸਾਹਿਤਕ ਮੁੱਲ ਨੂੰ ਵਧਾਉਂਦੀ ਹੈ।

ਇਸ ਪ੍ਰਕਾਰ ਕਿਹਾ ਜਾ ਸਕਦਾ ਹੈ ਕਿ ਰਸਾਂ ਦੀ ਸਹੀ ਵਰਤੋਂ ਕਰਕੇ ਭਾਈ ਸੱਤੇ ਤੇ ਬਲਵੰਡ ਜੀ ਨੇ ਆਪਣੀ ਕਲਾਤਮਿਕ ਸੂਝ ਦਾ ਪ੍ਰਗਟਾਵਾ ਕੀਤਾ ਹੈ।

**ਬਿੰਬ :** ਬਿੰਬ ਬੜਾ ਵਿਆਪਕ ਸ਼ਬਦ ਹੈ। ਸਮੁੱਚਾ ਮਨੁੱਖੀ ਜੀਵਨ, ਇਸ ਨਾਲ ਸੰਬੰਧਿਤ ਹਰ ਵਸਤੂ ਅਤੇ ਪ੍ਰਕਿਰਤੀ ਦੀ ਹਰ ਕ੍ਰਿਆ ਇਸ ਦੇ ਅੰਦਰ ਸਮਾ ਸਕਦੀ ਹੈ। ਕਾਵਿ ਕ੍ਰਿਤ ਦੀ ਸੁੰਦਰਤਾ ਨੂੰ ਵਧਾਉਣ ਲਈ ਅਤੇ ਕਾਵਿ ਵਿਚ ਪ੍ਰਗਟਾਏ ਸੂਖਮ ਵਿਚਾਰਾਂ ਨੂੰ ਪੇਸ਼ ਕਰਨ ਲਈ ਜਿਨ੍ਹਾਂ ਜੁਗਤਾਂ ਦੀ ਕਵੀ ਵਰਤੋਂ ਕਰਦੇ ਹਨ, ਬਿੰਬ ਉਨ੍ਹਾਂ ਜੁਗਤਾਂ ਵਿੱਚੋਂ ਇਕ ਹੈ। ਬਿੰਬ ਸ਼ਬਦ ਅੰਗਰੇਜ਼ੀ ਦੇ ਸ਼ਬਦ (Image) ਦਾ ਪਰਿਆਇਵਾਚੀ ਹੈ। ਇਸ ਦਾ ਅਰਥ ਹੈ 'ਛਾਇਆ' ਜਾਂ ਪ੍ਰਤਿਛਾਇਆ' ਆਦਿ। ਬਿੰਬ ਕਿਸੇ ਸਾਹਿਤਕਾਰ ਵੱਲੋਂ ਭਾਵ ਪ੍ਰਗਟਾਵੇ ਦਾ ਸਾਧਨ ਹੁੰਦੇ ਹਨ।[੪੬] ਬਿੰਬ ਨੂੰ ਭਾਰਤੀ ਅਤੇ ਪੱਛਮੀ ਆਲੋਚਕਾਂ ਨੇ ਉੱਤਮ ਕਾਵਿ ਲਈ ਇਕ ਜ਼ਰੂਰੀ ਜੁਗਤ ਵਜੋਂ ਮੰਨਿਆ ਹੈ। ਸੀ.ਡੀ. ਲੇਵਿਸ ਅਨੁਸਾਰ— ਕਾਵਿ ਬਿੰਬ ਘੱਟ ਜਾਂ ਵੱਧ ਰੂਪ ਵਿਚ ਸ਼ਬਦਾਂ ਵਿਚ ਇੰਦ੍ਰਿਆਵੀ ਚਿੱਤਰ ਹੈ ਜੋ ਕਿਸੇ ਹੱਦ ਤਕ ਅਧਿਆਤਮਕ ਹੁੰਦਾ ਹੈ। ਇਸ ਦੀ ਤਹਿ ਵਿਚ ਕੋਈ ਮਨੁੱਖੀ ਭਾਵ ਜਾਂ ਵੇਗ ਹੁੰਦਾ ਹੈ।[੪੭]

ਪ੍ਰਸਿੱਧ ਵਿਦਵਾਨ ਕਾਲਰਿਜ ਨੇ ਬਿੰਬ ਦੀ ਵਿਆਖਿਆ ਕਰਦੇ ਹੋਏ ਲਿਖਿਆ ਹੈ ਕਿ— ਬਿੰਬ ਕਿਸੇ ਸੰਵੇਦਨਾ ਦੀ ਨਕਲ, ਕੋਈ ਭਾਵ, ਕੋਈ ਮਾਨਸਿਕ ਘਟਨਾ, ਕੋਈ ਅਲੰਕਾਰ ਜਾਂ ਵਸਤੂਆਂ ਦੀ ਤੁਲਨਾਤਮਕ ਇਕਾਈ ਤਕ ਹੋ ਸਕਦਾ ਹੈ, ਕੇਵਲ ਉਸ ਵਿਚ ਕਿਸੇ ਤੱਥ ਨੂੰ ਪੇਸ਼ ਕਰ ਸਕਣ ਦੀ ਸਮਰੱਥਾ ਹੋਣੀ ਚਾਹੀਦੀ ਹੈ।[੪੮]

ਜੈਮਜ਼ ਆਰ.ਕਰਿਊਜ਼ਰ ਅਨੁਸਾਰ— ਬਿੰਬ ਕਿਸੇ ਵਸਤੂ ਦਾ ਮਾਨਸਿਕ ਜਾਂ ਕਾਲਪਨਿਕ ਰੂਪ ਹੈ। ਕਾਵਿ ਸਦਾ ਅਪ੍ਰਸਤੁਤ ਵਸਤੂਆਂ ਦਾ ਕਾਲਪਨਿਕ ਵਰਣਨ ਪ੍ਰਸਤੁਤ ਕਰਦਾ ਹੈ। ਇਸ ਲਈ ਕਾਵਿ ਦੇ ਅੰਤਰਗਤ ਰੂਪ ਸਿਰਜਨਾ ਇਸੇ ਬਿੰਬ ਯੋਜਨਾ ਦਾ ਕੰਮ ਹੈ।[੪੯]

ਕਵਿਤਾ ਅਤੇ ਬਿੰਬ ਦੇ ਡੂੰਘੇ ਸੰਬੰਧ ਨੂੰ ਮੁੱਖ ਰੱਖਦਿਆਂ ਕਿਹਾ ਗਿਆ ਹੈ ਕਿ ਹਰ ਕਵਿਤਾ ਆਪਣੇ ਆਪ ਵਿਚ ਇਕ ਬਿੰਬ ਹੈ। ਇਹ ਬਿੰਬ ਹਰ ਤਰ੍ਹਾਂ ਦੀ ਕਾਵਿ-ਕਲਾ ਵਿਚ ਮੌਜੂਦ ਰਹਿੰਦਾ ਹੈ।[੫੦] ਭਾਰਤੀ ਆਲੋਚਕ ਡਾ. ਨਗੇਂਦ੍ਰ ਅਨੁਸਾਰ ਬਿੰਬ ਵਿਚ ਇੰਦ੍ਰਿਆਵੀ ਆਧਾਰ ਪ੍ਰਮੁੱਖ ਰਹਿੰਦਾ ਹੈ। ਹਰ ਇਕ ਗਿਆਨ ਇੰਦਰੀ ਦਾ ਅਨੁਭਵ ਇਕ ਪ੍ਰਕਾਰ ਦਾ ਬਿੰਬ ਨਿਰਮਾਣ ਹੀ ਹੈ।[੫੧]

ਬਿੰਬ ਸਿਰਜਨਾ ਦਾ ਮੂਲ ਆਧਾਰ ਇੰਦ੍ਰੀਆਂ ਹਨ। ਕਿਸੇ ਬਿੰਬ ਦਾ, ਜਿਸ ਇੰਦ੍ਰੀ ਨਾਲ ਸੰਬੰਧ ਜਾ ਜੁੜਦਾ ਹੈ, ਉਸ ਦੇ ਆਧਾਰ 'ਤੇ ਮਨੋਵਿਗਿਆਨ ਨੇ ਪੰਜ ਪ੍ਰਕਾਰ ਦੇ ਬਿੰਬ ਪ੍ਰਵਾਨ ਕੀਤੇ ਹਨ—

੧. ਰੂਪ ਬਿੰਬ- ਇਸ ਦਾ ਬੋਧ ਅੱਖ ਦੁਆਰਾ ਹੁੰਦਾ ਹੈ।

੨. ਸ਼ਬਦ ਬਿੰਬ- ਇਸ ਦਾ ਬੋਧ ਕੰਨ ਦੁਆਰਾ ਹੁੰਦਾ ਹੈ।

੩. ਰਸ ਬਿੰਬ– ਇਸ ਦਾ ਬੋਧ ਜੀਭ ਦੁਆਰਾ ਹੁੰਦਾ ਹੈ।

੪. ਗੰਧ ਬਿੰਬ– ਇਸ ਦਾ ਬੋਧ ਨੱਕ ਦੁਆਰਾ ਹੁੰਦਾ ਹੈ।

੫. ਸਪਰਸ਼ ਬਿੰਬ– ਇਸ ਦਾ ਬੋਧ ਤੁਚਾ (ਤ੍ਵਚਾ) ਦੁਆਰਾ ਹੁੰਦਾ ਹੈ।[੫੨]

ਬਿੰਬਾਂ ਬਾਰੇ ਉਪਰੋਕਤ ਵਿਚਾਰ ਵਟਾਂਦਰੇ ਉਪਰੰਤ ਭਾਈ ਸੱਤੇ ਤੇ ਬਲਵੰਡ ਜੀ ਦੀ ਵਾਰ ਵਿਚ ਪ੍ਰਯੁਕਤ ਬਿੰਬਾਂ ਦਾ ਅਧਿਐਨ ਕੀਤਾ ਜਾਵੇਗਾ।

**੧. ਰੂਪ ਬਿੰਬ:**

*ਝੁਲੈ ਸੁ ਛਤੁ ਨਿਰੰਜਨੀ ਮਲਿ ਤਖਤੁ ਬੈਠਾ ਗੁਰ ਹਟੀਐ॥*
*ਕਰਹਿ ਜਿ ਗੁਰ ਫੁਰਮਾਇਆ ਸਿਲ ਜੋਗੁ ਅਲੂਣੀ ਚਟੀਐ॥* *(ਪੰਨਾ ੯੬੬)*

ਇੱਥੇ ਗੁਰੂ ਸਾਹਿਬ ਦੇ ਹੁਕਮਾਂ ਦੀ ਪਾਲਣਾ ਕਰਨ ਲਈ ਸ੍ਰੀ ਗੁਰੂ ਅੰਗਦ ਦੇਵ ਜੀ ਦੇ ਗੱਦੀ ’ਤੇ ਬੈਠਿਆਂ ਦਾ ਦ੍ਰਿਸ਼ ਦਰਸਾਇਆ ਹੈ।

**੨. ਸ਼ਬਦ ਬਿੰਬ:**

*ਕਿਆ ਸਾਲਾਹੀ ਸਚੇ ਪਾਤਿਸਾਹ ਜਾਂ ਤੂ ਸੁਘੜੁ ਸੁਜਾਣੁ॥*
*ਦਾਨੁ ਜਿ ਸਤਿਗੁਰ ਭਾਵਸੀ ਸੋ ਸਤੇ ਦਾਣੁ॥* *(ਪੰਨਾ ੯੬੮)*

ਇੱਥੇ ਕੰਨਾਂ ਰਾਹੀਂ ਪਰਮਾਤਮਾ ਦੀ ਸਿਫਤ ਦਾ ਅਨੁਭਵ ਕਰਾਇਆ ਗਿਆ ਹੈ।

**੩. ਰਸ ਬਿੰਬ:**

*ਲੰਗਰਿ ਦਉਲਤਿ ਵੰਡੀਐ ਰਸੁ ਅੰਮ੍ਰਿਤੁ ਖੀਰਿ ਘਿਆਲੀ॥*
*ਗੁਰਸਿਖਾ ਕੇ ਮੁਖ ਉਜਲੇ ਮਨਮੁਖ ਥੀਏ ਪਰਾਲੀ॥* *(ਪੰਨਾ ੯੬੭)*

ਇੱਥੇ ਪਦਾਰਥਾਂ ਦੇ ਸੁਆਦਾਂ ਦਾ ਵਰਣਨ ਰਸ–ਬਿੰਬ ਰਾਹੀਂ ਪੇਸ਼ ਕੀਤਾ ਗਿਆ ਹੈ।

**੪. ਨਾਦ–ਬਿੰਬ:**

*ਆਪੀਨੈ ਆਪੁ ਸਾਜਿਓਨੁ ਆਪੇ ਹੀ ਥੰਮ੍ਹਿ ਖਲੋਆ॥*
*ਆਪੇ ਪਟੀ ਕਲਮ ਆਪਿ ਆਪਿ ਲਿਖਣਹਾਰਾ ਹੋਆ॥* *(ਪੰਨਾ ੯੬੮)*

ਇੱਥੇ ਅਨੁਪ੍ਰਾਸ ਦੀ ਵਰਤੋਂ ਨਾਲ ਨਾਦ–ਬਿੰਬ ਸਿਰਜਿਆ ਗਿਆ ਹੈ।

**੫. ਰੂਪਕ ਬਿੰਬ :**

ਹਰੇਕ ਬਿੰਬ ਕੁਝ ਹੱਦ ਤਕ ਰੂਪਕ ਹੀ ਹੁੰਦਾ ਹੈ।[੫੩] ਰੂਪਕ ਨੂੰ ਬਿੰਬ ਦਾ ਸਮਾਨਾਰਥਕ ਹੀ ਮੰਨਿਆ ਜਾਂਦਾ ਹੈ। ਬਿੰਬ ਦੀ ਵਰਤੋਂ ਨਾਲ ਕਵੀ ਵੱਧ ਤੋਂ ਵੱਧ ਖਿਆਲਾਂ ਨੂੰ ਘੱਟ ਤੋਂ ਘੱਟ ਸ਼ਬਦਾਂ ਵਿਚ ਪ੍ਰਗਟ ਕਰ ਸਕਦਾ ਹੈ। ਭਾਈ ਸੱਤੇ ਤੇ ਬਲਵੰਡ ਜੀ ਦੀ ਵਾਰ ਵਿਚ ਰੂਪਕ ਬਿੰਬ ਦੀ ਨਿਸ਼ਪਤੀ ਨੂੰ ਮੂਰਤੀਮਾਨ ਕੀਤਾ ਗਿਆ ਹੈ।

*ਕਲਿ ਵਿਚਿ ਧੂ ਅੰਧਾਰੁ ਸਾ ਚੜਿਆ ਰੈ ਭਾਣੁ॥*
*ਸਤਹੁ ਖੇਤੁ ਜਮਾਇਓ ਸਤਹੁ ਛਾਵਾਣੁ॥* *(ਪੰਨਾ ੯੬੮)*

ਕਵੀ ਦੇ ਬਿੰਬ ਉਸ ਦੇ ਵਿਅਕਤਿਤਵ ਦਾ ਅਜਿਹਾ ਸ਼ੀਸ਼ਾ ਹਨ ਜਿਨ੍ਹਾਂ ਨੂੰ ਵੇਖਿਆਂ

ਸਹਿਜੇ ਹੀ ਪਤਾ ਲੱਗ ਜਾਂਦਾ ਹੈ ਕਿ ਉਹ ਨਿਰਾਸ਼ਾਵਾਦੀ ਹੈ ਜਾਂ ਆਸ਼ਾਵਾਦੀ, ਭੌਤਿਕਵਾਦੀ ਹੈ ਜਾਂ ਰਹੱਸਵਾਦੀ, ਭਗਤ ਹੈ ਜਾਂ ਯੋਧਾ, ਰਾਜ-ਭਗਤ ਹੈ ਜਾਂ ਲੋਕ-ਭਗਤ।

ਉਪਰੋਕਤ ਵਿਵੇਚਨ ਤੋਂ ਭਾਈ ਸੱਤੇ ਤੇ ਬਲਵੰਡ ਜੀ ਦੀ ਵਾਰ ਦੀ ਚਿੰਤਨ ਪ੍ਰਣਾਲੀ ਸਬੰਧੀ ਵਾਕਫੀ ਦੇਣ ਵਿਚ ਬਿੰਬਾਂ ਦਾ ਯੋਗਦਾਨ ਸਪਸ਼ਟ ਹੋ ਜਾਂਦਾ ਹੈ।

**ਪ੍ਰਤੀਕ:** ਪ੍ਰਤੀਕ ਸ਼ਬਦ ਦਾ ਅਰਥ ਚਿੰਨ੍ਹ, ਲੱਛਣ, ਸੰਕੇਤ ਜਾਂ ਪ੍ਰਤਿਨਿਧੀ ਹੈ। ਪਰ ਇਕ ਸਿਧਾਂਤ ਦੇ ਰੂਪ ਵਿਚ ਇਸ ਦੀ ਵਰਤੋਂ ਉਨ੍ਹੀਵੀਂ ਸਦੀ ਵਿਚ ਕੀਤੀ ਗਈ। ਇਸ ਵਿਚ ਸ਼ਬਦਾਂ ਦੀ ਵਰਤੋਂ ਇਸ ਤਰ੍ਹਾਂ ਕੀਤੀ ਜਾਂਦੀ ਹੈ ਕਿ ਉਹ ਬਾਹਰੀ ਰੂਪ ਨਾਲੋਂ ਮਨ ਦੀਆਂ ਅੰਦਰਲੀਆਂ ਹਾਲਤਾਂ ਨੂੰ ਜਿਆਦਾ ਚਿਤਰਣ। ਪ੍ਰਤੀਕ ਅੰਗਰੇਜ਼ੀ ਦੇ ਸ਼ਬਦ (Symbol) ਦਾ ਪਰਿਆਇਵਾਚੀ ਹੈ। ਮਨੁੱਖ ਦੀ ਅਭਿਵਿਅਕਤੀ ਅਤੇ ਭਾਸ਼ਾ ਨਾਲ ਪ੍ਰਤੀਕ ਦਾ ਡੂੰਘਾ ਸੰਬੰਧ ਹੈ। ਪ੍ਰਤੀਕ ਦਾ ਅਰੰਭ ਸ੍ਰਿਸ਼ਟੀ ਦੇ ਪਹਿਲੇ ਜੀਵ ਦੇ ਉਚਾਰਣ ਕੀਤੇ ਸ਼ਬਦ ਦੁਆਰਾ ਹੀ ਸਵੀਕਾਰ ਕੀਤਾ ਗਿਆ ਹੈ।[੫੪] ਵਿਸ਼ਾਲ ਅਰਥਾਂ ਵਿਚ ਹਰ ਕਾਵਿ ਸਦਾ ਹੀ ਪ੍ਰਤੀਕਾਤਮਕ ਹੁੰਦਾ ਹੈ ਕਿਉਂਕਿ ਕਿਸੇ ਭਾਵਨਾ ਤੱਥ ਜਾਂ ਖਿਆਲ ਦੀ ਯਥਾਰਥ ਵਸਤੂਆਂ ਦੁਆਰਾ ਕੀਤੀ ਗਈ ਅਪ੍ਰਤੱਖ ਅਭਿਵਿਅਕਤੀ ਜਿਹੜੀ ਉਨ੍ਹਾਂ ਦੇ ਨਾਲ ਮਿਲਦੀ ਜੁਲਦੀ ਹੁੰਦੀ ਹੈ, ਉਹ ਭਾਸ਼ਾ ਦੇ ਅਸਲੀ ਸਰੂਪ ਦਾ ਇਕ ਹਿੱਸਾ ਪ੍ਰਤੀਤ ਹੁੰਦੀ ਹੈ।[੫੫]

ਭਾਰਤੀ ਆਲੋਚਕਾਂ ਨੇ ਪ੍ਰਤੀਕਾਂ ਦੀਆਂ ਪੰਜ ਸ਼੍ਰੇਣੀਆਂ ਮੰਨੀਆਂ ਹਨ—

੧. ਪ੍ਰਕ੍ਰਿਤਕ ਪ੍ਰਤੀਕ

੨. ਸਾਂਸਕ੍ਰਿਤਕ ਪ੍ਰਤੀਕ

੩. ਇਤਿਹਾਸਿਕ ਪ੍ਰਤੀਕ

੪. ਜੀਵਨ ਵਪਾਰ ਸਬੰਧੀ ਪ੍ਰਤੀਕ

੫. ਸ਼ਾਸਤ੍ਰੀ ਪ੍ਰਤੀਕ।[੫੬]

ਇਕ ਹੋਰ ਵਿਚਾਰ ਅਨੁਸਾਰ ਪ੍ਰਤੀਕਾਂ ਦੀਆਂ ਪੰਜ ਸ਼੍ਰੇਣੀਆਂ ਨਿਮਨਲਿਖਤ ਅਨੁਸਾਰ ਵੀ ਕੀਤੀਆਂ ਗਈਆਂ ਹਨ।

੧. ਉਹ ਪ੍ਰਤੀਕ ਜਿਹੜੇ ਸਾਰੇ ਦੇਸ਼ਾਂ ਅਤੇ ਤਿੰਨਾਂ ਕਾਲਾਂ (ਭੂਤ, ਵਰਤਮਾਨ ਤੇ ਭਵਿੱਖ) ਵਿਚ ਵਿਆਪਕ ਹਨ।

੨. ਅਜਿਹੇ ਪ੍ਰਤੀਕ, ਜਿਹੜੇ ਪਰੰਪਰਾ ਦਾ ਪਾਲਣ ਕਰਦੇ ਹਨ।

੩. ਉਹ ਪ੍ਰਤੀਕ ਜੋ ਕਿਸੇ ਇਕ ਦੇਸ਼ ਵਿਚ ਪ੍ਰਚਲਿਤ ਹਨ।

੪. ਉਹ ਪ੍ਰਤੀਕ, ਜੋ ਕਿਸੇ ਜੁੱਗ ਵਿਚ ਪ੍ਰਚਲਿਤ ਹਨ।

੫. ਉਹ ਪ੍ਰਤੀਕ ਜਿਨ੍ਹਾਂ ਦੀ ਮਹੱਤਤਾ ਵਿਅਕਤੀਗਤ ਹੁੰਦੀ ਹੈ।[੫੭]

ਪ੍ਰਤੀਕ ਮਨੁੱਖੀ ਭਾਵਨਾ ਨੂੰ ਤਿਖੇਰਾ ਕਰਦੇ ਹਨ। ਭਾਈ ਸੱਤੇ ਤੇ ਬਲਵੰਡ ਜੀ ਦੀ

ਵਾਰ ਵਿਚ ਪ੍ਰਤੀਕ ਪ੍ਰਾਕ੍ਰਿਤਕ ਅਤੇ ਸਮਾਜਿਕ ਜੀਵਨ ਵਿੱਚੋਂ ਲਏ ਗਏ ਹਨ। ਸਧਾਰਨ ਤੌਰ 'ਤੇ ਉਨ੍ਹਾਂ ਨੇ ਅਜਿਹੇ ਪ੍ਰਤੀਕਾਂ ਦੀ ਵਰਤੋਂ ਕੀਤੀ ਹੈ ਜੋ ਜਨਸਮੂਹ ਦੀ ਚੇਤਨਾ ਨਾਲ ਲੰਮੇ ਸਮੇਂ ਤੋਂ ਸੁਭਾਵਿਕ ਹੀ ਜੁੜੇ ਹੋਏ ਸਨ। ਜਾਂ ਇਉਂ ਕਹਿ ਲਿਆ ਜਾਵੇ ਕਿ ਉਹ ਜਨ-ਜੀਵਨ ਦਾ ਹੀ ਇਕ ਅੰਗ ਬਣ ਗਏ ਸਨ। ਭਾਈ ਸੱਤੇ ਤੇ ਬਲਵੰਡ ਜੀ ਦੀ ਵਾਰ ਵਿਚ ਪ੍ਰਤੀਕਾਂ ਦੀ ਵਰਤੋਂ ਇਸ ਪ੍ਰਕਾਰ ਕੀਤੀ ਗਈ ਹੈ—

੧. ਪਰਮਾਤਮਾ/ਗੁਰੂ ਲਈ ਸ਼ਾਂਤ ਸਮੁੰਦਰ ਦਾ ਪ੍ਰਤੀਕ ਵਰਤਿਆ ਹੈ:

*ਜਿਤੁ ਸੁ ਹਾਥ ਨ ਲਭਈ ਤੂੰ ਓਹੁ ਠਰੂਰੁ॥* *(ਪੰਨਾ ੯੬੭)*

੨. ਦੁੱਖਾਂ ਕਲੇਸਾਂ ਨਾਲ ਭਰਪੂਰ ਸੰਸਾਰ ਲਈ ਕਲਿ ਦਾ ਪ੍ਰਤੀਕ ਅਤੇ ਗੁਰੂ ਲਈ ਸੂਰਜ (ਭਾਣੁ) ਦਾ ਪ੍ਰਤੀਕ ਵਰਤਿਆ ਹੈ:

*ਕਲਿ ਵਿਚਿ ਧੂ ਅੰਧਾਰੁ ਸਾ ਚੜਿਆ ਰੈ ਭਾਣੁ॥* *(ਪੰਨਾ ੯੬੮)*

੩. ਗੁਰੂ ਦਾ ਹੁਕਮ ਕਮਾਉਣਾ ਅਲੂਣੀ ਸਿਲ ਚੱਟਣ ਦੇ ਸਮਾਨ ਹੈ। ਇਹ ਪ੍ਰਤੀਕ ਪੰਜਾਬੀ ਜਨ ਜੀਵਨ ਵਿੱਚੋਂ ਲਿਆ ਗਿਆ ਹੈ:

*ਕਰਹਿ ਜਿ ਗੁਰ ਫੁਰਮਾਇਆ ਸਿਲ ਜੋਗੁ ਅਲੂਣੀ ਚਟੀਐ॥* *(ਪੰਨਾ ੯੬੬)*

੪. ਪੰਜਾਬੀ ਦੇ ਸਾਂਸਕ੍ਰਿਤਕ ਜਨ-ਜੀਵਨ ਵਿੱਚੋਂ ਖੜਗ ਦਾ ਪ੍ਰਤੀਕ ਪ੍ਰਯੁਕਤ ਕੀਤਾ ਗਿਆ ਹੈ:

*ਮਤਿ ਗੁਰ ਆਤਮ ਦੇਵ ਦੀ ਖੜਗਿ ਜੋਰਿ ਪਰਾਕੁਇ ਜੀਅ ਦੈ॥* *(ਪੰਨਾ ੯੬੬)*

੫. ਉਸ ਵੇਲੇ ਦੇ ਪੰਜਾਬੀ ਸਮਾਜ ਵਿਚ ਕਿਲ੍ਹੇ, ਕੋਟਾਂ ਦਾ ਪੂਰਣ ਮਹੱਤਵ ਸੀ। ਕਿਲ੍ਹੇ ਦੀ ਸਮਾਜਿਕ ਰਾਜਨੀਤਿਕ ਅਤੇ ਸਾਂਸਕ੍ਰਿਤਕ ਜਨ-ਜੀਵਨ ਵਿਚ ਬਹੁਤ ਮਹਾਨਤਾ ਸੀ। ਇਸ ਨੂੰ ਭਾਈ ਸੱਤੇ ਤੇ ਬਲਵੰਡ ਜੀ ਨੇ ਇਉਂ ਪੇਸ਼ ਕੀਤਾ ਹੈ:

*ਨਾਨਕਿ ਰਾਜੁ ਚਲਾਇਆ ਸਚੁ ਕੋਟੁ ਸਤਾਣੀ ਨੀਵ ਦੈ॥* *(ਪੰਨਾ ੯੬੬)*

੬. ਪਰਮਾਤਮਾ ਲਈ ਖਸਮ ਦਾ ਪ੍ਰਤੀਕ ਵਰਤਿਆ ਗਿਆ ਹੈ ਜੋ ਕਿ ਪੰਜਾਬੀ ਜਨ-ਜੀਵਨ ਵਿਚ ਇਕਮਿਕ ਹੋ ਚੁੱਕਾ ਹੈ:

*ਹੋਵੈ ਸਿਫਤਿ ਖਸੰਮ ਦੀ ਨੂਰੁ ਅਰਸਹੁ ਕੁਰਸਹੁ ਝਟੀਐ॥* *(ਪੰਨਾ ੯੬੭)*

੭. ਮਧਾਣੀ ਅਤੇ ਨੇਤ੍ਰੀ ਦੇ ਪ੍ਰਤੀਕ ਨੂੰ ਵੀ ਸੱਤੇ ਬਲਵੰਡ ਵੱਲੋਂ ਵਰਤਿਆ ਗਿਆ ਹੈ। ਇਹ ਪ੍ਰਤੀਕ ਅੱਜ ਵੀ ਪੰਜਾਬੀ ਜਨ-ਜੀਵਨ ਦਾ ਅਨਿੱਖੜ ਅੰਗ ਹਨ:

*ਮਾਧਾਣਾ ਪਰਬਤੁ ਕਰਿ ਨੇਤ੍ਰਿ ਬਾਸਕੁ ਸਬਦਿ ਰਿੜਕਿਓਨੁ॥* *(ਪੰਨਾ ੯੬੭)*

ਇਸ ਪ੍ਰਕਾਰ ਹੀ ਘੋੜਾ, ਧਣੁਖ, ਝੱਖੜ, ਕਲਮ, ਪਟੀ, ਤਖਤ, ਚੰਦੋਆ ਆਦਿਕ ਪ੍ਰਤੀਕ ਪੰਜਾਬੀ ਜਨ-ਜੀਵਨ ਵਿੱਚੋਂ ਲੈ ਕੇ ਬਹੁਤ ਖੂਬਸੂਰਤ ਢੰਗ ਨਾਲ ਪ੍ਰਯੁਕਤ ਕੀਤੇ ਹਨ। ਇਹ ਵਾਰ ਇਕ ਅਧਿਆਤਮਿਕ ਵਾਰ ਹੈ। ਇਸ ਵਿਚ ਪ੍ਰਤੀਕ ਵੀ ਸਮਾਜਿਕ ਚੌਗਿਰਦੇ ਅਤੇ ਪ੍ਰਾਕ੍ਰਿਤੀ ਵਿੱਚੋਂ ਲਏ ਗਏ ਹਨ ਜਿਨ੍ਹਾਂ ਦੀ ਵਰਤੋਂ ਸਹੀ ਢੰਗ ਨਾਲ ਕਰ ਕੇ ਭਾਈ ਸੱਤੇ ਤੇ ਬਲਵੰਡ ਜੀ ਨੇ ਵਾਰ ਦੀ ਕਾਵਿ-ਸ਼ੈਲੀ ਅਤੇ ਸੌਂਦਰਯ

ਨੂੰ ਸੁਚੱਜਾ ਬਣਾਉਣ ਦਾ ਸਫਲ ਯਤਨ ਕੀਤਾ ਹੈ।

**ਭਾਸ਼ਾ:** ਰਸੂਲ ਹਮਜ਼ਾਤੋਵ ਨੇ ਲਿਖਿਆ ਹੈ ਕਿ "ਕਵੀ ਸੰਸਾਰ ਦੀ ਰਚਨਾ ਤੋਂ ਸੌ ਸਾਲ ਪਹਿਲਾਂ ਜਨਮਿਆ ਸੀ, ਜਿਹੜਾ ਵੀ ਕੋਈ ਬਿਨਾਂ ਬੋਲੀ ਜਾਣਿਆ ਕਵਿਤਾ ਲਿਖਣ ਦੀ ਹਿੰਮਤ ਕਰਦਾ ਹੈ, ਉਹ ਉਸ ਪਾਗਲ ਵਾਂਗ ਹੈ, ਜਿਹੜਾ ਹੜ੍ਹ ਆਏ ਦਰਿਆ ਵਿਚ ਛਾਲ ਕੱਢ ਮਾਰਦਾ ਹੈ, ਪਰ ਤੈਰਨਾ ਨਹੀਂ ਜਾਣਦਾ।"[੫੮] ਕਵੀ ਦੀ ਭਾਸ਼ਾ ਆਮ ਵਰਤੋਂ ਦੀ ਬੋਲੀ ਤੋਂ ਵੱਖਰੀ ਤਰ੍ਹਾਂ ਦੀ ਹੁੰਦੀ ਹੈ ਕਿ ਉਹ ਭਾਸ਼ਾ ਦਾ ਪ੍ਰਯੋਗ ਉਨ੍ਹਾਂ ਲੋਕਾਂ ਦੇ ਮੁਕਾਬਲੇ 'ਤੇ ਨਿਵੇਕਲੇ ਢੰਗ ਨਾਲ ਕਰਦਾ ਹੈ ਜਿਹੜੇ ਸਿਰਫ ਸਥੂਲ ਸੂਚਨਾਵਾਂ ਦੱਸਣ ਲਈ ਹੀ ਲਿਖਦੇ ਹਨ।[੫੯]

ਮਨੁੱਖੀ ਮਨ ਦੀਆਂ ਦੋ ਮੂਲ ਪ੍ਰਵਿਰਤੀਆਂ ਹਨ (੧) ਅਨੁਕਰਣ ਜਾਂ ਸਹਿਜ-ਅਨੁਭਵ (੨) ਅਭਿਵਿਅੰਜਨਾ। ਮਨੁੱਖੀ ਅਨੁਭਵ ਦੇ ਪ੍ਰਗਟਾਵੇ ਲਈ ਕੇਵਲ ਇਕ ਹੀ ਮਾਧਿਅਮ ਹੈ, ਉਹ ਹੈ ਭਾਸ਼ਾ ਜਾਂ ਬੋਲੀ। ਭਾਸ਼ਾ ਸਾਹਿਤ ਦਾ ਮਾਧਿਅਮ ਹੈ, ਜਿਸ ਤਰ੍ਹਾਂ ਸ਼ਿਲਪਕਾਰ ਦਾ ਮਾਧਿਅਮ ਪੱਥਰ ਹੈ, ਚਿਤ੍ਰਕਾਰ ਦਾ ਰੰਗ-ਰੇਖਾ ਅਤੇ ਸੰਗੀਤਕਾਰ ਦਾ ਮਾਧਿਅਮ ਸੁਰ ਹੈ।[੬੦]

ਸਾਹਿਤਿਕ ਕਿਰਤ ਵਿਚ ਵਰਤੀ ਗਈ ਭਾਸ਼ਾ ਵੀ ਵੱਖਰੇ-ਵੱਖਰੇ ਕਾਰਜ ਨਿਭਾਉਂਦੀ ਹੈ। ਕਾਵਿ-ਸਾਹਿਤ ਲਈ ਵਰਤੀ ਗਈ ਭਾਸ਼ਾ ਵਧੇਰੇ ਭਾਵਾਤਮਕ ਹੁੰਦੀ ਹੈ। ਕਵਿਤਾ ਨੂੰ ਜਜ਼ਬੇ ਦੀ ਬੋਲੀ ਦਾ ਦੂਸਰਾ ਨਾਮ ਦਿੱਤਾ ਜਾਂਦਾ ਹੈ। ਜੈਮਜ਼ ਰੀਵਜ਼ ਅਨੁਸਾਰ, ਕਾਵਿ ਭਾਸ਼ਾ ਦੀ ਤਾਜ਼ਗੀ ਅਤੇ ਮੌਲਿਕਤਾ ਤੋਂ ਬਗੈਰ ਕੋਈ ਵੀ ਕਵੀ ਸਦੀਵੀ ਸਫਲਤਾ ਪ੍ਰਾਪਤ ਨਹੀਂ ਕਰ ਸਕਦਾ।[੬੧] ਬੋਲੀ ਬਾਰੇ ਬਾਵਾ ਬੁੱਧ ਸਿੰਘ ਨੇ ਲਿਖਿਆ ਹੈ ਕਿ "ਕਵੀ ਆਪਣੀ ਬੋਲੀ ਵਿਚ ਹੀ ਕਵਿਤਾ ਲਿਖ ਕੇ ਸਾਰੇ ਰਸਾਂ ਦਾ ਪੂਰਾ ਦੁਨਿਆਂ ਦੇ ਸਕਦਾ ਹੈ। ਜੀਅ ਦੇ ਸੱਚੇ ਵਲਵਲੇ ਸਿਰਫ ਆਪਣੀ ਮਾਤ੍ਰੀ ਬੋਲੀ ਵਿਚ ਹੀ ਦੱਸੇ ਜਾ ਸਕਦੇ ਹਨ।"[੬੨]

ਸੰਸਕ੍ਰਿਤ ਆਲੋਚਨਾ ਵਿਚ ਭਾਸ਼ਾ ਬਾਰੇ ਭਰਪੂਰ ਚਰਚਾ ਕੀਤੀ ਗਈ ਹੈ। ਸੰਸਕ੍ਰਿਤ ਆਲੋਚਨਾ ਅਨੁਸਾਰ ਸ਼ਬਦ ਦੀਆਂ ਤਿੰਨ ਸ਼ਕਤੀਆਂ ਹਨ: ਅਭਿਧਾ, ਲਕਸ਼ਣਾ, ਵਿਅੰਜਨਾ। ਇਕ ਵਿਦਵਾਨ ਅਨੁਸਾਰ ਇਹ ਸ਼ਬਦ ਸ਼ਕਤੀਆਂ ਸੰਸਕ੍ਰਿਤ ਦੇ ਧੁਨੀ ਸਿਧਾਂਤ ਦੀ ਦੇਣ ਹਨ।[੬੩]

**੧. ਅਭਿਧਾ ਸ਼ਕਤੀ :** ਕਾਵਿ ਦੀ ਪਹਿਲੀ ਸ਼ਕਤੀ ਹੈ ਜੋ ਬਾਅਦ ਵਿਚ ਆਉਣ ਵਾਲੀਆਂ ਸ਼ਕਤੀਆਂ ਦਾ ਆਧਾਰ ਬਣਦੀ ਹੈ। ਆਚਾਰੀਆ ਜਗਨ ਨਾਥ ਨੇ ਲਿਖਿਆ ਹੈ ਕਿ 'ਅਭਿਧਾ ਸ਼ਕਤੀ ਸ਼ਬਦ ਦੇ ਉਸ ਕਰਮ ਨੂੰ ਕਹਿੰਦੇ ਹਨ ਜਿੱਥੇ ਸ਼ਬਦ ਦਾ ਅਰਥ ਵਿਚ ਅਤੇ ਅਰਥ ਦਾ ਸ਼ਬਦ ਵਿਚ ਪ੍ਰਤੱਖ ਸੰਬੰਧ ਹੁੰਦਾ ਹੈ।"[੬੪]

**੨. ਲਕਸ਼ਣਾ ਸ਼ਕਤੀ:** ਮੰਮਟ ਅਨੁਸਾਰ ਸ਼ਬਦ ਦੇ ਪ੍ਰਤੱਖ ਅੰਗ ਵਿਚ ਰੋਕ ਪੈਣ ਤੋਂ ਬਾਅਦ ਕਿਸੇ ਪਰੰਪਰਾ ਜਾਂ ਮਨੋਰਥ ਨੂੰ ਪੂਰਾ ਕਰਨ ਲਈ ਪਹਿਲੇ ਅਰਥ ਨਾਲ ਸੰਬੰਧ ਰੱਖਣ ਵਾਲਾ ਕੋਈ ਹੋਰ ਅਰਥ ਜਿਸ ਸ਼ਕਤੀ ਰਾਹੀਂ ਜਾਣਿਆ ਜਾਂਦਾ ਹੈ, ਉਹ ਲਕਸ਼ਣਾ

ਸ਼ਕਤੀ ਹੈ।[੬੫]

**੩. ਵਿਅੰਜਨਾ ਸ਼ਕਤੀ:** ਤੀਸਰੀ ਸ਼ਬਦ ਸ਼ਕਤੀ ਵਿਅੰਜਨਾ ਦੀ ਹੈ। ਆਚਾਰੀਆ ਵਿਸ਼ਵ ਨਾਥ ਅਨੁਸਾਰ, ਜਿਸ ਥਾਂ ਅਭਿਧਾ ਤੇ ਲਕਸ਼ਣਾ ਦੇ ਆਪੋ-ਆਪਣਾ ਕੰਮ ਕਰ ਕੇ ਖ਼ਤਮ ਹੋ ਜਾਣ ਪਿੱਛੋਂ ਕਿਸੇ ਨਾ ਕਿਸੇ ਢੰਗ ਨਾਲ ਹੋਰ ਅਰਥ ਦੀ ਸੰਭਾਵਨਾ ਹੁੰਦੀ ਹੈ, ਉੱਥੇ ਵਿਅੰਜਨਾ ਸ਼ਕਤੀ ਹੋਂਦ ਵਿਚ ਆਉਂਦੀ ਹੈ।[੬੬]

ਭਾਈ ਸੱਤਾ ਤੇ ਬਲਵੰਡ ਜੀ ਜੋ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਦਰਬਾਰ ਵਿਚ ਰਬਾਬੀ ਸਨ, ਜਿਨ੍ਹਾਂ ਨੂੰ ਰਾਗ ਵਿੱਦਿਆ ਦੀ ਪੂਰੀ ਸੋਝੀ ਸੀ, ਉਨ੍ਹਾਂ ਨੇ ਵਿਸ਼ੇ ਅਤੇ ਸਮੇਂ ਦੇ ਅਨੁਕੂਲ ਸ਼ਬਦਾਵਲੀ ਵਰਤੀ ਹੈ। ਉਨ੍ਹਾਂ ਕੋਲ ਪਰਿਆਇਵਾਚੀ ਸ਼ਬਦਾਂ ਦਾ ਅਮੁੱਕ ਭੰਡਾਰ ਸੀ। ਉਨ੍ਹਾਂ ਨੇ ਬਹੁਤ ਸਾਵਧਾਨੀ ਨਾਲ ਇਨ੍ਹਾਂ ਨੂੰ ਵਰਤਿਆ ਹੈ। ਭਾਈ ਸੱਤਾ ਜੀ ਤੇ ਭਾਈ ਬਲਵੰਡ ਜੀ ਦੇ ਸਮੇਂ ਦੋ ਸੰਸਕ੍ਰਿਤੀਆਂ ਦਾ ਮੇਲ ਹੋ ਰਿਹਾ ਸੀ। ਗੁਰੂ ਜੀ ਦੇ ਦਰਬਾਰ ਵਿਚ ਰਹਿਣ ਕਾਰਨ ਉਨ੍ਹਾਂ ਦਾ ਮੇਲ-ਮਿਲਾਪ ਬਹੁਤ ਸਾਰੇ ਵਿਅਕਤੀਆਂ ਨਾਲ ਹੁੰਦਾ ਰਹਿੰਦਾ ਸੀ ਜਿਸ ਕਾਰਨ ਉਨ੍ਹਾਂ ਦਾ ਜੀਵਨ ਅਨੁਭਵ ਵਿਸ਼ਾਲ ਸੀ। ਸ੍ਰੀ ਗੁਰੂ ਅਰਜਨ ਦੇਵ ਜੀ ਦੇ ਦਰਬਾਰ ਵਿਚ ਬਹੁਤ ਸਾਰੇ ਸਾਹਿਤਕਾਰ ਵੀ ਅਕਸਰ ਆਉਂਦੇ ਜਾਂਦੇ ਰਹਿੰਦੇ ਸਨ, ਜਿਨ੍ਹਾਂ ਨਾਲ ਭਾਈ ਸੱਤਾ ਜੀ ਤੇ ਭਾਈ ਬਲਵੰਡ ਜੀ ਦਾ ਮੇਲ ਵੀ ਅਕਸਰ ਹੁੰਦਾ ਸੀ। ਇਸ ਕਾਰਨ ਦੂਸਰੀਆਂ ਬੋਲੀਆਂ ਦੇ ਸ਼ਬਦ ਉਨ੍ਹਾਂ ਦੀ ਰਚਨਾ ਵਿਚ ਆ ਜਾਣਾ ਸੁਭਾਵਿਕ ਹੀ ਹੈ।

ਡਾ. ਮੋਹਨ ਸਿੰਘ ਦੀਵਾਨਾ ਨੇ ਲਿਖਿਆ ਹੈ ਕਿ ਪੁਰਾਤਨ ਪੰਜਾਬੀ, ਜੋ 'ਆਦਿ ਗਰੰਥ' (ਸ੍ਰੀ ਗੁਰੂ ਗ੍ਰੰਥ ਸਾਹਿਬ) ਵਿਚ ਉਪਲਬਧ ਹੁੰਦੀ ਹੈ, ਉਹ ਬੋਲੀ ਜੋ ਸਦੀਆਂ ਤੋਂ ਇਕੱਠੇ ਰਹਿ ਰਹੇ ਵੱਖਰੀਆਂ-ਵੱਖਰੀਆਂ ਕੌਮਾਂ ਦੇ ਲੋਕਾਂ ਬਾਰੇ ਚਾਨਣਾ ਪਾਉਂਦੀ ਹੈ। ਇਸ ਵਿਚ ਸਨਾਤਨੀ ਸੰਸਕ੍ਰਿਤ, ਸ਼ਬਦ, ਸਨਾਤਨੀ ਪ੍ਰਾਕ੍ਰਿਤ ਰੂਪ, ਅਪਭ੍ਰੰਸ਼ ਰੂਪ, ਦੇਸ਼ (ਸਥਾਨਕ ਉਪ-ਭਾਸ਼ਾਵਾਂ) ਸ਼ਬਦ ਅਤੇ ਰੂਪ ਅਤੇ ਅਰਬੀ, ਤੁਰਕੀ ਅਤੇ ਫ਼ਾਰਸੀ ਸ਼ਬਦਾਵਲੀ ਅਤੇ ਵਿਆਕਰਣ।[੬੭]

ਭਾਈ ਸੱਤੇ ਤੇ ਬਲਵੰਡ ਜੀ ਦੀ ਵਾਰ ਕੇਂਦਰੀ ਅਤੇ ਦੱਖਣ-ਪੱਛਮ ਦੇ ਇਲਾਕਿਆਂ ਦੀ ਬੋਲੀ ਹੈ। ਇਸ ਵਿਚ ਲਹਿੰਦੀ ਬੋਲੀ ਦਾ ਪ੍ਰਭਾਵ ਪੁਰਾਣੀ ਸਾਹਿਤਕ ਪ੍ਰਣਾਲੀ ਅਨੁਸਾਰ ਕਾਫੀ ਰਿਹਾ ਹੈ। ਭਿੰਨ-ਭਿੰਨ ਬੋਲੀਆਂ ਦੇ ਸ਼ਬਦ ਇਸ ਵਾਰ ਵਿਚ ਭਾਈ ਸੱਤੇ ਤੇ ਬਲਵੰਡ ਜੀ ਦਾ ਭਿੰਨ-ਭਿੰਨ ਲੋਕਾਂ ਨਾਲ ਮੇਲ-ਜੋਲ ਦਾ ਸਿੱਟਾ ਹਨ। ਇਸ ਨਾਲ ਪੰਜਾਬੀ ਬੋਲੀ ਦਾ ਸ਼ਬਦ ਭੰਡਾਰ ਅਮੀਰ ਹੋਇਆ ਹੈ। ਉਨ੍ਹਾਂ ਨੇ ਸ਼ਬਦ ਜਾਲ ਦੀ ਥਾਂ ਆਪਣੇ ਵਿਚਾਰ ਪ੍ਰਸਤੁਤ ਕਰਨ ਨੂੰ ਮਹੱਤਤਾ ਦਿੱਤੀ ਹੈ। ਇਸ ਕਰਕੇ ਹੀ ਉਨ੍ਹਾਂ ਨੇ ਆਪਣੇ ਕਾਵਿ ਵਿਚ ਸੁਭਾਵਿਕ ਬੋਲੀ ਨੂੰ ਪ੍ਰਗਟਾਇਆ ਹੈ।

ਭਾਈ ਸੱਤੇ ਤੇ ਬਲਵੰਡ ਜੀ ਦੀ ਵਾਰ ਵਿਚ ਬਹੁਤ ਸਾਰੇ ਅਰਬੀ ਫ਼ਾਰਸੀ ਦੇ ਸ਼ਬਦਾਂ ਦੀ ਵਰਤੋਂ ਵੀ ਕੀਤੀ ਗਈ ਹੈ। ਜਿਵੇਂ— **ਅਰਬੀ ਫ਼ਾਰਸੀ:** ਖਸਮ,

ਫਰਮਾਇਆ, ਨੂਰੁ, ਤਖਤੁ, ਪਾਤਿਸਾਹ (ਪਾਤਸ਼ਾਹ), ਨੀਸਾਣ (ਨਿਸ਼ਾਨ), ਆਕੀ, ਦਰਵੇਸ਼, ਕਬੂਲ, ਸਹੁ, ਕੋਟਿ, ਸਲਾਮਤਿ, ਨਦਰਿ ਆਦਿ।

**ਹਿੰਦੀ/ਸੰਸਕ੍ਰਿਤ ਸ਼ਬਦਾਵਲੀ:** ਖੜਗਿ, ਰਹਿਰਾਸਿ, ਦੋਹੀ, ਡਿੱਠ, ਦੇਵਤਾ, ਸਤਿਗੁਰੁ, ਪਰਬਤ, ਛਤ੍ਰ, ਮਾਣਸ, ਧਣਖੁ, ਪੈਸਕਾਰਿਆ, ਪਾਰਾਵਾਰਿਆ, ਡਿਠਾ, ਢੋਆ, ਧਰਿਓਨੁ, ਜਪੁ, ਤਪੁ, ਅੰਮ੍ਰਿਤ, ਨਮਸਕਾਰਿਆਂ, ਲੋਆ।

**ਲਹਿੰਦੀ ਪੰਜਾਬੀ ਦੇ ਸ਼ਬਦ:** ਵੰਞੈ, ਸੁਞੈ।

ਭਾਈ ਸੱਤੇ ਤੇ ਬਲਵੰਡ ਜੀ ਦੀ ਵਾਰ ਦੀ ਭਾਸ਼ਾ, ਗੁਰਬਾਣੀ ਵਿਆਕਰਣ ਦੇ ਅਨੁਕੂਲ ਹੈ। ਪ੍ਰੋ. ਸਾਹਿਬ ਸਿੰਘ ਨੇ ਲਿਖਿਆ ਹੈ ਕਿ 'ਸ੍ਰੀ ਗੁਰੂ ਗ੍ਰੰਥ ਸਾਹਿਬ' ਵਿਚ ਇਕ ਵਿਆਕਰਣਿਕ ਰੀਤ ਐਸੀ ਮਿਲਦੀ ਹੈ ਜੋ ਸੰਸਕ੍ਰਿਤ ਆਦਿਕ ਕਿਸੇ ਬੋਲੀ ਵਿਚ ਨਹੀਂ। ਇਹ ਰੀਤ ਸ੍ਰੀ ਗੁਰੂ ਅਰਜਨ ਸਾਹਿਬ ਜੀ ਦੀ ਹੀ ਚਲਾਈ ਹੋਈ ਹੈ। ਕਈ ਅੱਖਰਾਂ ਦੇ ਨਾਲ ਦੋ ਲਗਾਂ ਵਰਤੀਆਂ ਹੋਈਆਂ ਹਨ।[੬੮] ਭਾਈ ਸੱਤੇ ਬਲਵੰਡ ਜੀ ਦੀ ਵਾਰ ਵਿਚ ਵੀ ਇਸ ਦੀ ਵਰਤੋਂ ਕੀਤੀ ਹੋਈ ਮਿਲਦੀ ਹੈ।

ਇਹ ਵਾਰ ਰਾਮਕਲੀ ਰਾਗ ਵਿਚ ਰਚੀ ਗਈ ਹੈ। ਰਾਗ ਦੀ ਵਰਤੋਂ ਕਾਰਨ ਭਾਸ਼ਾ ਪ੍ਰਭਾਵਸ਼ਾਲੀ ਹੋ ਗਈ। ਸ਼ਬਦ ਬਿਨਾਂ ਕਿਸੇ ਉਚੇਚ ਤੋਂ ਆਪਣੀਆਂ ਥਾਵਾਂ ਉੱਤੇ ਆਉਂਦੇ ਹਨ:

*ਜਿਨਿ ਕੀਤੀ ਸੋ ਮੰਨਣਾ ਕੋ ਸਾਲੁ ਜਿਵਾਹੇ ਸਾਲੀ॥*
*ਧਰਮ ਰਾਇ ਹੈ ਦੇਵਤਾ ਲੈ ਗਲਾ ਕਰੇ ਦਲਾਲੀ॥* *(ਪੰਨਾ ੯੬੭)*

ਇਸ ਵਾਰ ਦੀ ਭਾਸ਼ਾ ਬਹੁਤ ਸਰਲ ਸਪਸ਼ਟ ਅਤੇ ਸੰਜਮ ਭਰਪੂਰ ਹੈ। ਬਹੁਤੀ ਗੱਲ ਨੂੰ ਥੋੜ੍ਹੇ ਸ਼ਬਦਾਂ ਵਿਚ ਬਿਆਨ ਕੀਤਾ ਹੈ। ਇਸ ਤੋਂ ਇਉਂ ਜਾਪਦਾ ਹੈ ਕਿ ਜਿਵੇਂ ਗਾਗਰ ਵਿਚ ਸਾਗਰ ਸਮਾਇਆ ਹੋਵੇ।

*ਅਉਤਰਿਆ ਅਉਤਾਰੁ ਲੈ ਸੋ ਪੁਰਖੁ ਸੁਜਾਣੁ॥*
*ਝਖੜਿ ਵਾਉ ਨ ਡੋਲਈ ਪਰਬਤੁ ਮੇਰਾਣੁ॥* *(ਪੰਨਾ ੯੬੮)*

ਇਹ ਭਾਸ਼ਾ ਸੰਜਮ ਦਾ ਸਹੀ ਪ੍ਰਗਟਾਵਾ ਹੈ। ਇਸ ਵਾਰ ਵਿਚ ਜਨ-ਸਧਾਰਨ ਦੀ ਭਾਸ਼ਾ ਦੀ ਵਰਤੋਂ ਹੋਣ ਕਰਕੇ ਕਈ ਤੁਕਾਂ ਲੋਕ ਮੁਹਾਵਰੇ ਦਾ ਰੂਪ ਧਾਰਨ ਕਰ ਗਈਆਂ ਹਨ। ਇਨ੍ਹਾਂ ਵਿਚਲੇ ਅਲੰਕਾਰ, ਬਿੰਬ, ਪ੍ਰਤੀਕ ਸਧਾਰਨ ਜਨ-ਜੀਵਨ ਵਿੱਚੋਂ ਹੀ ਲਏ ਗਏ ਹਨ। ਇਸ ਦਾ ਮੁੱਖ ਕਾਰਨ ਭਾਈ ਸੱਤੇ ਤੇ ਬਲਵੰਡ ਜੀ ਦਾ ਲੋਕ ਸ਼ਕਤੀ ਤੋਂ ਜਾਣੂ ਹੋਣਾ ਅਤੇ ਸਾਹਿਤ ਵਿਚ ਸਮਾਜ ਨਾਲ ਸੰਬੰਧਾਂ ਤੋਂ ਭਲੀ ਭਾਂਤ ਸੁਚੇਤ ਹੋਣਾ ਹੀ ਮੰਨਿਆ ਜਾ ਸਕਦਾ ਹੈ। ਲੋਕ-ਬੋਲੀ ਦੀ ਵਰਤੋਂ ਦੇ ਸੁੰਦਰ ਨਮੂਨੇ ਲਿਖਤ ਹਨ:

- *ਪਿਊ ਦਾਦੇ ਜੇਵਿਹਾ ਪੋਤ੍ਰਾ ਪਰਵਾਣੁ॥*
- *ਜਾਣੈ ਬਿਰਥਾ ਜੀਅ ਕੀ ਜਾਣੀ ਹੂ ਜਾਣੁ॥*
  *ਕਿਆ ਸਾਲਾਹੀ ਸਚੇ ਪਾਤਿਸਾਹ ਜਾਂ ਤੂ ਸੁਘੜੁ ਸੁਜਾਣੁ॥* *(ਪੰਨਾ ੯੬੮)*

ਭਾਈ ਸੱਤੇ ਤੇ ਬਲਵੰਡ ਜੀ ਨੇ ਭਾਸ਼ਾ ਨੂੰ ਪ੍ਰਭਾਵਸ਼ਾਲੀ ਬਣਾਉਣ ਲਈ ਪੌਰਾਣਿਕ ਮਿਥਿਹਾਸਿਕ ਹਵਾਲੇ ਵੀ ਪ੍ਰਸਤੁਤ ਕੀਤੇ ਹਨ। ਜਿਵੇਂ:

*ਮਾਧਾਣਾ ਪਰਬਤੁ ਕਰਿ ਨੇਤ੍ਰਿ ਬਾਸਕੁ ਸਬਦਿ ਰਿੜਕਿਓਨੁ॥*
*ਚਉਦਹ ਰਤਨ ਨਿਕਾਲਿਅਨੁ ਕਰਿ ਆਵਾ ਗਉਣੁ ਚਿਲਕਿਓਨੁ॥ (ਪੰਨਾ ੯੬੭)*

ਇੱਥੇ ਸਮੁੰਦਰ ਰਿੜਕਨ ਦੀ ਕਥਾ ਦਾ ਹਵਾਲਾ ਦੇ ਕੇ ਭਾਸ਼ਾ ਨੂੰ ਪ੍ਰਭਾਵਸ਼ਾਲੀ ਬਣਾਇਆ ਗਿਆ ਹੈ। ਇਸ ਤਰ੍ਹਾਂ ਹੀ:

*ਹੋਰਿੰਓ ਗੰਗ ਵਹਾਈਐ ਦੁਨਿਆਈ ਆਖੈ ਕਿ ਕਿਓਨੁ॥*
*ਨਾਨਕ ਈਸਰਿ ਜਗਨਾਥਿ ਉਚਹਦੀ ਵੈਣੁ ਵਿਰਿਕਿਓਨੁ॥ (ਪੰਨਾ ੯੬੭)*

ਇਸ ਵਾਰ ਦੀ ਭਾਸ਼ਾ ਸੰਜੋਗਾਤਮਕ ਹੈ। ਇਸ ਦੀ ਸਪਸ਼ਟ ਮਿਸਾਲ ਨਿਮਨਲਿਖਿਤ ਤੁਕਾਂ ਤੋਂ ਸਪਸ਼ਟ ਹੋ ਜਾਂਦੀ ਹੈ:

*ਫੇਰਿ ਵਸਾਇਆ ਫੇਰੁਆਣਿ ਸਤਿਗੁਰਿ ਖਾਡੂਰੁ॥ (ਪੰਨਾ ੯੬੭)*

ਭਾਈ ਸੱਤੇ ਤੇ ਬਲਵੰਡ ਜੀ ਨੇ ਲੋੜ ਅਨੁਸਾਰ ਬਿੰਬ, ਪ੍ਰਤੀਕ ਅਤੇ ਅਲੰਕਾਰ ਵਰਤ ਕੇ ਵਾਰ ਦੀ ਕਾਵਿ-ਭਾਸ਼ਾ ਵਿਚ ਅਨੁਪਮ ਵਾਧਾ ਕੀਤਾ ਹੈ। ਅਲੰਕਾਰਾਂ ਅਤੇ ਬਿੰਬਾਂ ਦੀ ਵਰਤੋਂ ਸ਼ੈਲੀ ਵਿਚ ਸਪਸ਼ਟਤਾ ਲਿਆਉਣ ਲਈ ਕੀਤੀ ਗਈ ਹੈ। ਇਸ ਪ੍ਰਕਾਰ ਭਾਸ਼ਾ ਬਾਰੇ ਵਿਚਾਰ ਵਿਵੇਚਨ ਉਪਰੰਤ ਇਹ ਕਿਹਾ ਜਾ ਸਕਦਾ ਹੈ ਕਿ ਭਾਈ ਸੱਤੇ ਤੇ ਬਲਵੰਡ ਜੀ ਦੀ ਵਾਰ ਦੀ ਭਾਸ਼ਾ ਮੁੱਖ ਰੂਪ ਵਿਚ ਕੇਂਦਰੀ ਪੰਜਾਬੀ ਹੈ। ਇਤਿਹਾਸਿਕ, ਸਮਾਜਿਕ, ਰਾਜੀਨੀਤਿਕ ਕਾਰਨਾਂ ਕਰਕੇ ਇਸ ਵਿਚ ਅਰਬੀ, ਫ਼ਾਰਸੀ, ਹਿੰਦੀ, ਸੰਸਕ੍ਰਿਤ, ਪ੍ਰਾਕ੍ਰਿਤ ਭਾਸ਼ਾ ਦੇ ਸ਼ਬਦ ਵੀ ਵਰਤੇ ਗਏ ਹਨ। ਸਭ ਤੋਂ ਮਹੱਤਵ ਇਸ ਦਾ ਗੁਰਬਾਣੀ ਵਿਅਕਾਰਣ ਦੇ ਅਨੁਕੂਲ ਹੋਣਾ ਹੈ। ਇਸ ਦੀ ਬੋਲੀ ਦਾ ਮੁਹਾਵਰਾ ਪੰਜਾਬੀ ਹੈ। ਵਾਕ ਬਣਤਰ ਪੱਖੋਂ ਵੀ ਇਸ ਵਾਰ ਨੂੰ ਸਫਲ ਕਿਹਾ ਜਾ ਸਕਦਾ ਹੈ।

**ਸ਼ੈਲੀ:** ਸ਼ੈਲੀ ਦੇ ਅਨੇਕਾਂ ਅਰਥ ਹਨ। ਸ਼ੈਲੀ ਅੰਗਰੇਜ਼ੀ ਸ਼ਬਦ (Style) ਦਾ ਪਰਿਆਇਵਾਚੀ ਹੈ। ਹਰ ਸਾਹਿਤਕਾਰ ਦਾ ਪ੍ਰਗਟਾਅ ਮਾਧਿਅਮ ਭਾਵੇਂ ਭਾਸ਼ਾ ਹੀ ਹੁੰਦੀ ਹੈ ਪਰ ਉਸ ਦਾ ਪ੍ਰਗਟਾਅ ਢੰਗ ਉਸ ਦੀ ਸ਼ੈਲੀ ਕਾਰਨ ਵੱਖਰਾ ਹੁੰਦਾ ਹੈ।

ਵੱਖ-ਵੱਖ ਵਿਦਵਾਨਾਂ ਨੇ ਸ਼ੈਲੀ ਦੀ ਪਰਿਭਾਸ਼ਾ ਇਉਂ ਕੀਤੀ ਹੈ:

*ਅਰਸਤੂ ਅਨੁਸਾਰ, ਬਾਣੀ ਦਾ ਚਮਤਕਾਰ ਸ਼ੈਲੀ ਹੈ। ਪਲੈਟੋ ਨੇ ਕਿਹਾ ਹੈ ਕਿ ਜਦੋਂ ਵਿਚਾਰਾਂ ਨੂੰ ਤਾਤਵਿਕ ਰੂਪ ਤੇ ਆਕਾਰ ਦੇ ਦਿੱਤਾ ਜਾਂਦਾ ਹੈ ਤਾਂ ਸ਼ੈਲੀ ਦਾ ਪ੍ਰਗਟਾ ਜਾਂ ਜਨਮ ਹੁੰਦਾ ਹੈ। ਇਸ ਪ੍ਰਕਾਰ ਗੇਟੇ ਨੇ ਲਿਖਿਆ ਹੈ ਕਿ ਕਿਸੇ ਲੇਖਕ ਦੀ ਸ਼ੈਲੀ ਉਸ ਦੇ ਮਸਤਕ ਦੀ ਸੱਚੀ ਪ੍ਰਤੀਲਿਪੀ ਹੈ। ਸ਼ਾਪਨਹਾਵਰ ਅਨੁਸਾਰ, ਸ਼ੈਲੀ ਆਤਮਾ ਦੀ ਮੁਖਾਕ੍ਰਿਤੀ ਹੈ। ਚੈਸਟਰਫੀਲਡ ਅਨੁਸਾਰ, ਸ਼ੈਲੀ ਵਿਚਾਰਾਂ ਦਾ ਲਿਬਾਸ ਹੈ। ਗ੍ਰੀਕੀ-ਸ਼ੈਲੀ ਕਲਾਤਮਕ ਵਿਸ਼ੇਸ਼ਤਾ ਜਾਂ ਅਭਿਵਿਅੰਜਨਾ ਸ਼ਕਤੀ ਦਾ ਸਮਾਨਾਰਥਕ ਸ਼ਬਦ ਹੈ।*[੬੯]

*ਸ਼ੈਲੀ ਬਾਰੇ ਰਸੂਲ ਹਮਜ਼ਾਤੋਵ ਨੇ ਲਿਖਿਆ ਹੈ ਕਿ "ਹਰ ਜਾਨਵਰ ਦਾ ਆਪਣਾ ਤਰੀਕਾ ਹੁੰਦਾ ਹੈ, ਸ਼ਿਕਾਰੀ ਨੂੰ ਧੋਖਾ ਦੇਣ ਦਾ ਆਪਣਾ ਢੰਗ ਹੁੰਦਾ ਹੈ। ਹਰ ਸ਼ਿਕਾਰੀ ਦਾ ਆਪਣੇ ਸ਼ਿਕਾਰ ਤਕ ਪਹੁੰਚਣ ਤੇ ਉਸ ਨੂੰ ਫੜਨ ਦਾ ਵੀ ਆਪਣਾ-ਆਪਣਾ ਤਰੀਕਾ ਹੁੰਦਾ ਹੈ। ਇਸੇ ਤਰ੍ਹਾਂ ਹਰ ਲੇਖਕ ਦਾ ਆਪਣਾ ਢੰਗ ਹੁੰਦਾ ਹੈ, ਕੰਮ ਕਰਨ ਦਾ ਆਪਣਾ ਹੀ ਤਰੀਕਾ, ਆਪਣਾ ਹੀ ਆਚਰਣ, ਆਪਣੀ ਨਿੱਜੀ ਸ਼ੈਲੀ ਹੁੰਦੀ ਹੈ।"[੨੦] ਸ਼ੈਲੀ ਨੂੰ ਸ਼ਖ਼ਸੀਅਤ ਵੀ ਕਿਹਾ ਜਾਂਦਾ ਹੈ।*

ਪਲੈਟੋ ਨੇ ਸਰਲ, ਵਿਚਿਤ੍ਰ ਅਤੇ ਮਿਲੀ-ਜੁਲੀ ਆਦਿ ਤਿੰਨ ਪ੍ਰਕਾਰ ਦੀਆਂ ਸ਼ੈਲੀਆਂ ਮੰਨੀਆਂ ਹਨ। ਅਰਸਤੂ ਨੇ ਸ਼ੈਲੀ ਦੇ ਦੋ ਭੇਦ ਮੰਨੇ ਹਨ:

੧. ਸਾਹਿਤਕ ਸ਼ੈਲੀ, ੨. ਵਿਵਾਦ ਸ਼ੈਲੀ

ਇਸੇ ਤਰ੍ਹਾਂ ਹੀ ਬੈਨ ਜਾਨਸਨ ਸ਼ੈਲੀ ਦੇ ਚਾਰ ਭੇਦ ਮੰਨਦਾ ਹੈ:

੧. ਸੰਖਿਪਤ ਸ਼ੈਲੀ, ੨. ਸੰਗ੍ਰਹਿ ਸ਼ੈਲੀ, ੩. ਏਕਤਾਮਈ ਸ਼ੈਲੀ, ੪. ਪ੍ਰਸਾਦ ਗੁਣ

ਉਸ ਅਨੁਸਾਰ ਸ਼ੈਲੀ ਦਾ ਸਰਬੋਤਮ ਗੁਣ ਸੁਗਮਤਾ (Lucidity) ਹੈ।

ਭਾਈ ਸੱਤੇ ਤੇ ਬਲਵੰਡ ਜੀ ਦੀ ਵਾਰ ਦੀ ਸ਼ੈਲੀ ਵਿਚ ਵੱਖ-ਵੱਖ ਗੁਣ ਸਮੋਏ ਹੋਏ ਹਨ। ਉਨ੍ਹਾਂ ਨੇ ਸੂਤਰਿਕ, ਸੰਜਮੀ ਸ਼ੈਲੀ ਵਰਤੀ ਹੈ। ਪ੍ਰਤੀਕਾਂ ਦੀ ਵਰਤੋਂ ਕਰ ਕੇ ਪ੍ਰਤੀਕਾਤਮਕ ਸ਼ੈਲੀ ਦੀ ਵਰਤੋਂ ਵਿਚ ਲਿਆਂਦੀ ਗਈ ਹੈ। ਸੰਜਮੀ ਸ਼ੈਲੀ ਦਾ ਪ੍ਰਗਟਾਵਾ ਇਸ ਤੁਕ ਵਿੱਚੋਂ ਹੁੰਦਾ ਹੈ:

*ਕਿਆ ਸਾਲਾਹੀ ਸਚੇ ਪਾਤਿਸਾਹ ਜਾਂ ਤੂ ਸੁਘੜੁ ਸੁਜਾਣੁ॥*
*ਦਾਨੁ ਜਿ ਸਤਿਗੁਰ ਭਾਵਸੀ ਸੋ ਸਤੇ ਦਾਣੁ॥* *(ਪੰਨਾ ੯੬੮)*

ਇਸ ਤਰ੍ਹਾਂ ਹੀ ਪ੍ਰਤੀਕਾਤਮਕ ਸ਼ੈਲੀ ਦੀ ਵਰਤੋਂ ਕੀਤੀ ਗਈ ਹੈ। ਜਿਵੇਂ:

*ਝਖੜਿ ਵਾਉ ਨ ਡੋਲਈ ਪਰਬਤੁ ਮੇਰਾਣੁ॥* *(ਪੰਨਾ ੯੬੮)*

ਇਸ ਵਿਚ ਬਿਰਤਾਂਤਕ ਸ਼ੈਲੀ ਦੀ ਵਰਤੋਂ ਵੀ ਹੋਈ ਮਿਲਦੀ ਹੈ। ਜਿਵੇਂ:

*ਨਾਨਕੁ ਕਾਇਆ ਪਲਟੁ ਕਰਿ ਮਲਿ ਤਖਤੁ ਬੈਠਾ ਸੈ ਡਾਲੀ॥*
*ਦਰੁ ਸੇਵੇ ਉਮਤਿ ਖੜੀ ਮਸਕਲੈ ਹੋਇ ਜੰਗਾਲੀ॥*
*ਦਰਿ ਦਰਵੇਸੁ ਖਸੰਮ ਦੈ ਨਾਇ ਸਚੈ ਬਾਣੀ ਲਾਲੀ॥* *(ਪੰਨਾ ੯੬੭)*

ਉਪਰੋਕਤ ਅਨੁਸਾਰ, ਭਾਈ ਸੱਤੇ ਤੇ ਬਲਵੰਡ ਜੀ ਦੀ ਵਾਰ ਦੇ ਰੂਪ ਵਿਧਾਨ ਨੂੰ ਪੜਚੋਲਣ ਉਪਰੰਤ ਇਹ ਗੱਲ ਸਾਹਮਣੇ ਆਉਂਦੀ ਹੈ ਕਿ ਇਹ ਵਾਰ ਛੰਦ, ਰਸ, ਅਲੰਕਾਰ, ਬਿੰਬ, ਪ੍ਰਤੀਕ, ਬੋਲੀ, ਸ਼ੈਲੀ ਪੱਖੋਂ ਪੂਰੀ ਤਰ੍ਹਾਂ ਸਫਲ ਵਾਰ ਹੈ। ਇਸ ਵਾਰ ਦੀ ਸ਼ੈਲੀ ਪੂਰੀ ਤਰ੍ਹਾਂ ਸਰਲ, ਸਪਸ਼ਟ ਅਤੇ ਰਵਾਨੀ ਭਰਪੂਰ ਹੈ। ਇਸ ਵਾਰ ਦੀ ਸਫਲਤਾ ਦਾ ਕਾਰਨ ਇਹ ਵੀ ਲਿਆ ਜਾ ਸਕਦਾ ਹੈ ਕਿ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਇਸ ਨੂੰ 'ਸ੍ਰੀ ਗੁਰੂ ਗ੍ਰੰਥ ਸਾਹਿਬ' ਵਿਚ ਦਰਜ ਕੀਤਾ ਹੈ। ਇਹ ਇਸ ਦੀ ਮਹਾਨਤਾ ਦੀ ਗਵਾਹੀ ਹੈ। ਭਾਈ ਸੱਤੇ ਤੇ ਭਾਈ ਬਲਵੰਡ ਜੀ ਨੇ ਅੱਠ ਪਉੜੀਆਂ ਵਿਚ ਰਚੀ ਵਾਰ

ਵਿਚ ਮਿਥਿਹਾਸਿਕ ਹਵਾਲੇ ਦੇ ਕੇ ਆਪਣੇ ਵਿਚਾਰਾਂ ਦਾ ਪ੍ਰਗਟਾਵਾ ਕੀਤਾ ਹੈ। ਉਨ੍ਹਾਂ ਨੇ ਬਿੰਬ ਪ੍ਰਤੀਕ, ਬੋਲੀ ਵਿਚ ਲੌਕਿਕਤਾ ਨੂੰ ਸਥਾਨ ਦੇ ਕੇ ਇਸ ਦੀ ਮਹਾਨਤਾ ਨੂੰ ਵਧਾਇਆ ਹੈ। ਇਸ ਦੀ ਬੋਲੀ ਲੋਕ ਭਾਸ਼ਾ ਹੈ। ਲੋਕਾਂ ਦੀ ਸਮਝ ਵਿਚ ਆਉਣ ਵਾਲੀ ਹੈ।

ਇਸ ਪ੍ਰਕਾਰ ਕਿਹਾ ਜਾ ਸਕਦਾ ਹੈ ਕਿ ਭਾਈ ਸੱਤੇ ਤੇ ਬਲਵੰਡ ਜੀ ਦੀ ਵਾਰ ਰੂਪ ਪੱਖ ਤੋਂ ਪੂਰੀ ਤਰ੍ਹਾਂ ਸਫਲ ਹੈ। ਸਮੁੱਚੇ ਰੂਪ ਵਿਚ ਇਹ ਵਾਰ ਇਕ ਸਫਲ ਰਚਨਾ ਹੈ। ਇਸ ਨੇ ਪੰਜਾਬੀ ਸਾਹਿਤ ਦੇ ਖਜ਼ਾਨੇ ਨੂੰ ਭਰਪੂਰ ਕੀਤਾ ਹੈ।

## ਫੁੱਟ ਨੋਟ ਅਤੇ ਹਵਾਲੇ


*੨੧. ਪ੍ਰੋ. ਈਸ਼ਰ ਸਿੰਘ ਤਾਂਘ, 'ਭਾਰਤੀ ਸਮੀਖਿਆ ਦੇ ਸਿਧਾਂਤ', ਸਫ਼ਾ ੧੦.*

*੨੨. 'ਸੰਸਕ੍ਰਿਤ ਆਲੋਚਨਾ', ਸਫ਼ਾ ੧੭੯.*

*੨੩. ਪ੍ਰੋ. ਈਸ਼ਰ ਸਿੰਘ ਤਾਂਘ, 'ਭਾਰਤੀ ਸਮੀਖਿਆ ਦੇ ਸਿਧਾਂਤ', ਸਫ਼ਾ ੧੦.*

*੨੪. 'ਭਾਰਤੀ ਕਾਵਿ-ਸ਼ਾਸਤ੍ਰ', ਸਫ਼ਾ ੧੯੯.*

*੨੫. A Style without metaphor and Similie is tome like a day without sunor wooland without birds. F. L. Luckas,'Problem of Style, p. ੧੬੩.*

*੨੬. 'ਸਾਹਿਤਿਆਰਥ', ਸਫ਼ਾ ੧੩੬.*

*੨੭. ਭਾਈ ਕਾਨ੍ਹ ਸਿੰਘ ਨਾਭਾ, 'ਗੁਰੁਸ਼ਬਦ ਰਤਨਾਕਰ ਮਹਾਨ ਕੋਸ਼', ਸਫ਼ਾ ੮੬.*

*੨੮. ਡਾ. ਭਗੀਰਥ ਮਿਸ਼੍ਰ 'ਕਾਵਯ ਸ਼ਾਸਤ੍ਰ', ਸਫ਼ਾ ੧੪੮.*

*੨੯. ਉਹੀ, ਸਫ਼ਾ ੧੫੩.*

*੩੦. ਪ੍ਰੋ. ਈਸ਼ਰ ਸਿੰਘ ਤਾਂਘ, 'ਭਾਰਤੀ ਸਮੀਖਿਆ ਦੇ ਸਿਧਾਂਤ', ਸਫ਼ਾ ੧੪.*

*੩੧. ਡਾ. ਪ੍ਰੇਮ ਪ੍ਰਕਾਸ਼ ਸਿੰਘ, 'ਭਾਰਤੀ ਕਾਵਿ-ਸ਼ਾਸਤ੍ਰ' , ਸਫ਼ਾ ੨੧੧.*

*੩੨. ਪ੍ਰੋ. ਈਸ਼ਰ ਸਿੰਘ ਤਾਂਘ, 'ਭਾਰਤੀ ਸਮੀਖਿਆ ਦੇ ਸਿਧਾਂਤ', ਸਫ਼ਾ ੧੬.*

*੩੩. ਪ੍ਰੋ. ਕਰਤਾਰ ਸਿੰਘ, 'ਨਵੀਨ ਪੰਜਾਬੀ ਪਿੰਗਲ' ਸਫ਼ਾ ੧੧੧.*

*੩੪. ਡਾ. ਭਗੀਰਥ ਮਿਸ਼੍ਰ 'ਕਾਵਯ ਸ਼ਾਸਤ੍ਰ', ਸਫ਼ਾ ੧੬੬.*

*੩੫. ਪ੍ਰੋ. ਈਸ਼ਰ ਸਿੰਘ ਤਾਂਘ, 'ਭਾਰਤੀ ਸਮੀਖਿਆ ਦੇ ਸਿਧਾਂਤ', ਸਫ਼ਾ ੭੯.*

*੩੬. ਡਾ. ਪ੍ਰੇਮ ਪ੍ਰਕਾਸ਼ ਸਿੰਘ, 'ਭਾਰਤੀ ਕਾਵਿ-ਸ਼ਾਸਤ੍ਰ' , ਸਫ਼ਾ ੨੧੪.*

*੩੭. ਪ੍ਰੋ. ਈਸ਼ਰ ਸਿੰਘ ਤਾਂਘ, 'ਭਾਰਤੀ ਸਮੀਖਿਆ ਦੇ ਸਿਧਾਂਤ', ਸਫ਼ਾ ੪੦.*

*੩੮. ਡਾ. ਪ੍ਰੇਮ ਪ੍ਰਕਾਸ਼ ਸਿੰਘ, 'ਭਾਰਤੀ ਕਾਵਿ-ਸ਼ਾਸਤ੍ਰ' , ਸਫ਼ਾ ੧੬੭.*

*੩੯. ਉਹੀ, ਸਫ਼ਾ ੧੮੭.*

*੪੦. 'ਸਿਧਾਂਤ ਔਰ ਅਧਿਐਨ', ਸਫ਼ਾ ੧੧੨.*

*੪੧. ਪ੍ਰੋ. ਈਸ਼ਰ ਸਿੰਘ ਤਾਂਘ, 'ਭਾਰਤੀ ਸਮੀਖਿਆ ਦੇ ਸਿਧਾਂਤ', ਸਫ਼ਾ ੬੪.*

*੪੨. 'ਗੁਰੁਸ਼ਬਦ ਰਤਨਾਕਰ ਮਹਾਨਕੋਸ਼', ਸਫ਼ਾ ੧੮੧.*

੪੩. ਡਾ. ਭਗੀਰਥ ਮਿਸ਼੍ਰ 'ਕਾਵਯ ਸ਼ਾਸਤ੍ਰ', ਸਫ਼ਾ ੨੩੬.

੪੪. ਡਾ. ਬਲਦੇਵ ਉਪਾਧਯਾਯ, 'ਸੰਸਕ੍ਰਿਤ ਆਲੋਚਨਾ', ਸਫ਼ਾ ੨੩੨.

੪੫. ਪੰਜਾਬੀ ਯੂਨੀਵਰਸਿਟੀ, ਪਟਿਆਲਾ, 'ਪੰਜਾਬੀ ਸਾਹਿਤ ਕੋਸ਼', ਸਫ਼ਾ ੩੮੦.

੪੬. *Poetic Image, p. 18.*

੪੭. ਪੰਜਾਬੀ ਯੂਨੀਵਰਸਿਟੀ, ਪਟਿਆਲਾ, ਗੁਰੂ ਨਾਨਕ ਦੇਵ 'ਖੋਜ ਪਤ੍ਰਿਕਾ ਵਿਸ਼ੇਸ਼ ਅੰਕ' ੧੯੬੯, ਸਫ਼ਾ ੩੦੯.

੪੮. *Elements of Poetry*[5]*, p. 119.*

੪੯. *C.D. Lewis, 'Poetic Image', p. 17.*

੫੦. 'ਕਾਵਯ ਬਿੰਬ', ਸਫ਼ਾ ੯.

੫੧. *Renewellek, 'Theory of Literature'. p. 198.*

੫੨. *C.D. Lewis, 'Poetic Image' ;p.18.*

੫੩. *Arthur Symons, 'The Symbolis' Movement in Literature, p. 75.*

੫੪. *'Encyclopaedia of English and American Poets and Poetry', p. 323.*

੫੫. ਡਾ. ਭਗੀਰਥ ਮਿਸ਼੍ਰ 'ਕਾਵਯ ਸ਼ਾਸਤ੍ਰ', ਸਫ਼ਾ ੧੦੧.

੫੬. ਪ੍ਰੋ. ਈਸ਼ਰ ਸਿੰਘ ਤਾਂਘ, 'ਪੱਛਮੀ ਸਮੀਖਿਆ ਦੇ ਸਿਧਾਂਤ', ਸਫ਼ਾ ੬੬.

੫੭. 'ਮੇਰਾ ਦਾਗ਼ਿਸਤਾਨ', ਸਫ਼ਾ ੬੯.

੫੮. *David Daiches, "Critical Approaches to Literature', p. 158.*

੫੯. *Renewellek. "Theory of Literature', p. 22.*

੬੦. *'Understanding Poetry', p. 171*

੬੧. ਬਾਵਾ ਬੁੱਧ ਸਿੰਘ, 'ਕੋਇਲ ਕੂ', ਸਫ਼ਾ ੫੭.

੬੨. ਭੋਲਾ ਸ਼ੰਕਰ ਵਯਾਸ, ਧ੍ਵਨੀ ਸੰਪਰਦਾਇ ਔਰ ਉਸ ਕੇ ਸਿਧਾਂਤ, ਸਫ਼ਾ ੧੦.

੬੩. 'ਰਸ ਗੰਗਾਧਰ', ਸਫ਼ਾ ੧੪੦.

੬੪. 'ਕਾਵਯ-ਪ੍ਰਕਾਸ਼', ਸਫ਼ਾ ੪੦.

੬੫. 'ਸਾਹਿਤਯ ਦਰਪਣ', ਸਫ਼ਾ ੫੨.

੬੬. ਪੰਜਾਬੀ ਭਾਖਾ ਤੇ ਛੰਦਾਬੰਦੀ ਦੀ ਅੰਗਰੇਜ਼ੀ ਭੂਮਿਕਾ।

੬੭. 'ਸੱਤੇ ਬਲਵੰਡ ਦੀ ਵਾਰ ਸਟੀਕ', ਸਫ਼ਾ ੩੨.

੬੮. ਪ੍ਰੋ. ਈਸ਼ਰ ਸਿੰਘ ਤਾਂਘ, 'ਪੱਛਮੀ ਸਮੀਖਿਆ ਦੇ ਸਿਧਾਂਤ', ਸਫ਼ਾ ੬੯.

੬੯. 'ਮੇਰਾ ਦਾਗ਼ਿਸਤਾਨ', ਸਫ਼ਾ ੧੫੭.

੭੦. ਪ੍ਰੋ. ਪ੍ਰੇਮ ਪ੍ਰਕਾਸ਼ ਸਿੰਘ, 'ਭਾਰਤੀ ਕਾਵਿ-ਸ਼ਾਸਤ੍ਰ' , ਸਫ਼ਾ ੧੯੦-੧੯੧.


■

# ਸਿੱਖ ਚੜ੍ਹਦੀ ਕਲਾ ਵਿਚ ਰਹਿੰਦੇ

*-ਸ. ਅਮਰਜੀਤ ਸਿੰਘ**

ਸਿੱਖ ਚੜ੍ਹਦੀ ਕਲਾ ਵਿਚ ਰਹਿੰਦੇ, ਜ਼ਾਲਮ ਕੋਲੋਂ ਨਾ ਡਰਦੇ।
ਢਹਿੰਦੀ ਕਲਾ ਵਿਚ ਨਾ ਰਹਿੰਦੇ, ਹੱਸ-ਹੱਸ ਦੁਖੜੇ ਜਰਦੇ।
ਮਿੱਠਾ ਕਰ ਕੇ ਮੰਨਦੇ ਭਾਣਾ, ਰਜ਼ਾ ਵਿਚ ਰਾਜ਼ੀ ਰਹਿੰਦੇ।
ਨਾ ਦੁੱਖ ਦਿੰਦੇ ਕਿਸੇ ਨੂੰ, ਨਾ ਦੁੱਖ ਕਿਸੇ ਦਾ ਸਹਿੰਦੇ।
ਨਾਲ ਹੌਂਸਲੇ ਜਿਊਂਦੇ, ਰੋ-ਰੋ ਨਾ ਹੌਕੇ ਭਰਦੇ।
ਸਿੱਖ ਚੜ੍ਹਦੀ ਕਲਾ ਵਿਚ ਰਹਿੰਦੇ... ...

ਮੁਕਾਇਆਂ ਮੁੱਕੇ ਨਾ ਇਹ, ਮੁੱਕ ਗਈਆਂ ਸਰਕਾਰਾਂ।
ਸਿੰਘ ਝੁਕਾਇਆਂ ਝੁਕਦੇ ਨਾ, ਥੱਕ ਗਈਆਂ ਜਾਬਰ ਸਰਕਾਰਾਂ।
ਡਰਾਉਂਦੇ ਨਾ ਸਿੰਘ ਕਿਸੇ ਨੂੰ, ਕਿਸੇ ਕੋਲੋਂ ਨਾ ਡਰਦੇ।
ਸਿੱਖ ਚੜ੍ਹਦੀ ਕਲਾ ਵਿਚ ਰਹਿੰਦੇ... ...

ਦੇਸ਼ ਵਿਦੇਸ਼ ਅੰਦਰ ਇਨ੍ਹਾਂ, ਹਰ ਖੇਤਰ ਵਿਚ ਮੱਲ ਮਾਰੀ।
ਵੱਖਰੀ ਪਹਿਚਾਣ ਇਨ੍ਹਾਂ ਦੀ, ਜਾਣਦੀ ਦੁਨੀਆਂ ਸਾਰੀ।
ਜੰਗਲ ਵਿਚ ਮੰਗਲ ਕਰ ਦਿੰਦੇ, ਪੈਰ ਜਿੱਥੇ ਵੀ ਧਰਦੇ।
ਸਿੱਖ ਚੜ੍ਹਦੀ ਕਲਾ ਵਿਚ ਰਹਿੰਦੇ... ...

ਨਿੱਤ ਅਰਦਾਸਾਂ ਕਰਦੇ, ਭਲਾ ਸਰਬੱਤ ਦਾ ਮੰਗਦੇ।
ਪ੍ਰਭੂ ਦੇ ਰੰਗਾਂ ਅੰਦਰ, ਜਿੰਦ ਆਪਣੀ ਰੰਗਦੇ।
ਦੁਖ-ਸੁਖ ਵਿਚ ਹਮੇਸ਼ਾਂ, ਸ਼ੁਕਰਾਨਾ ਗੁਰੂ ਦਾ ਕਰਦੇ।
ਸਿੱਖ ਚੜ੍ਹਦੀ ਕਲਾ ਵਿਚ ਰਹਿੰਦੇ... ...

■

** ਪਿੰਡ ਤੇ ਡਾਕ: ਰਾਮਪੁਰ (ਲੁਧਿਆਣਾ)। ਫੋਨ: ੦੧੬੨੮-੨੮੪੩੩੧*




# ਦੋ ਸਾਲਾ ਸਿੱਖ ਧਰਮ ਅਧਿਐਨ ਪੱਤਰ ਵਿਹਾਰ ਕੋਰਸ ਦੇ ਨਵੇਂ ਸੈਸ਼ਨ ਦਾ ਦਾਖਲਾ ਸ਼ੁਰੂ

ਸ੍ਰੀ ਅੰਮ੍ਰਿਤਸਰ: ੧੦ ਫਰਵਰੀ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਧਰਮ ਪ੍ਰਚਾਰ ਕਮੇਟੀ ਵੱਲੋਂ ਸਿੱਖ ਧਰਮ ਦੀ ਮੁਢਲੀ ਜਾਣਕਾਰੀ ਦੇਣ ਹਿਤ ਘਰ ਬੈਠਿਆਂ ਹੀ ਦੋ ਸਾਲਾ ਸਿੱਖ ਧਰਮ ਅਧਿਐਨ ਪੱਤਰ-ਵਿਹਾਰ ਕੋਰਸ ਪੰਜਾਬੀ,ਹਿੰਦੀ ਅਤੇ ਅੰਗਰੇਜ਼ੀ ਵਿਚ ਚਲਾਇਆ ਜਾ ਰਿਹਾ ਹੈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੁੱਖ ਦਫ਼ਤਰ ਤੋਂ ਜਾਣਕਾਰੀ ਦਿੰਦਿਆਂ ਧਰਮ ਪ੍ਰਚਾਰ ਕਮੇਟੀ ਦੇ ਐਡੀ: ਸਕੱਤਰ ਸ. ਸਤਬੀਰ ਸਿੰਘ ਨੇ ਦੱਸਿਆ ਕਿ ਪੱਤਰ ਵਿਹਾਰ ਕੋਰਸ ਸਾਲ ੨੦੧੨ ਦਾ ਦਾਖਲਾ ਸ਼ੁਰੂ ਕੀਤਾ ਗਿਆ ਹੈ। ਇਸ ਕੋਰਸ ਵਿਚ ਕਿਸੇ ਵੀ ਧਰਮ ਦਾ ਜਗਿਆਸੂ, ਵਿਦਿਆਰਥੀ (ਸਿੱਖ ਜਾਂ ਗੈਰ ਸਿੱਖ) ਦਾਖਲਾ ਲੈ ਸਕਦਾ ਹੈ। ਦਾਖਲਾ ਲੈਣ ਵਾਲੇ ਦੀ ਉਮਰ ੧੬ ਸਾਲ ਜਾਂ ਇਸ ਤੋਂ ਵੱਧ ਹੋਣੀ ਚਾਹੀਦੀ ਹੈ ਤੇ ਉਹ ਪੰਜਾਬੀ/ ਹਿੰਦੀ ਜਾਂ ਅੰਗਰੇਜ਼ੀ ਪੜ੍ਹ ਲਿਖ ਸਕਣ ਦੇ ਯੋਗ ਹੋਵੇ, ਨੌਕਰੀ ਪੇਸ਼ਾ, ਵਪਾਰੀ ਅਤੇ ਰੀਟਾਇਰਡ ਅਧਿਕਾਰੀ ਵੀ ਦਾਖਲਾ ਲੈ ਸਕਦੇ ਹਨ। ਦਾਖਲੇ ਦੀ ਆਖ਼ਰੀ ਤਰੀਖ ੩੧ ਮਈ ੨੦੧੨ ਹੈ। ਇਸ ਮੌਕੇ 'ਤੇ ਪੱਤਰ ਵਿਹਾਰ ਕੋਰਸ ਦੇ ਮੀਤ ਸਕੱਤਰ ਸ. ਬਲਵਿੰਦਰ ਸਿੰਘ ਜੌੜਾ ਵੀ ਹਾਜ਼ਰ ਸਨ।

# ਅਰਦਾਸ ਉਪਰੰਤ ਗੁਰਦੁਆਰਾ ਸ਼ਹੀਦਾਂ ਵਿਖੇ ਲੰਗਰ ਹਾਲ ਦੀ ਨਵੀਂ ਇਮਾਰਤ ਦੀ ਉਸਾਰੀ ਅਰੰਭ

ਸ੍ਰੀ ਅੰਮ੍ਰਿਤਸਰ: ੦੮ ਫਰਵਰੀ- ਗੁਰਦੁਆਰਾ ਸ਼ਹੀਦ ਗੰਜ ਬਾਬਾ ਦੀਪ ਸਿੰਘ ਜੀ ਸ਼ਹੀਦ (ਗੁਰਦੁਆਰਾ ਸ਼ਹੀਦਾਂ) ਵਿਖੇ ਲੰਗਰ ਹਾਲ ਦੀ ਇਮਾਰਤ ਦੇ ਵਿਸਥਾਰ ਲਈ ਉਸਾਰੀ ਦੇ ਕਾਰਜਾਂ ਦੀ ਅਰੰਭਤਾ ਅੱਜ ਸਵੇਰੇ ਅਰਦਾਸ ਉਪਰੰਤ ਪੰਜ ਪਿਆਰਿਆਂ ਦੇ ਰੂਪ 'ਚ ਬਾਬਾ ਕਸ਼ਮੀਰ ਸਿੰਘ ਭੂਰੀਵਾਲੇ, ਬਾਬਾ ਸੁਖਵਿੰਦਰ ਸਿੰਘ ਭੂਰੀਵਾਲੇ, ਗੁਰਦੁਆਰਾ ਸ਼ਹੀਦਾਂ ਦੇ ਹੈੱਡ ਗ੍ਰੰਥੀ ਗਿਆਨੀ ਗੁਰਪਾਲ ਸਿੰਘ, ਸ੍ਰੀ ਦਰਬਾਰ ਸਾਹਿਬ ਦੇ ਮੈਨੇਜਰ ਸ. ਹਰਬੰਸ ਸਿੰਘ ਤੇ ਬਾਬਾ ਗੁਰਨਾਮ ਸਿੰਘ ਨੇ ਟੱਕ ਲਾ ਕੇ ਕੀਤੀ। ਲੰਗਰ ਦੀ ਇਮਾਰਤ ਛੋਟੀ ਹੋਣ ਕਾਰਨ ਇਸ ਦੇ ਵਿਸਥਾਰ ਅਤੇ ਨਵ-ਉਸਾਰੀ ਦੀ ਸੇਵਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਕਾਰ-ਸੇਵਾ ਵਾਲੇ ਸੰਤ ਬਾਬਾ ਕਸ਼ਮੀਰ ਸਿੰਘ ਭੂਰੀ ਵਾਲਿਆਂ ਨੂੰ ਸੌਂਪੀ ਗਈ ਹੈ। ਇਸ ਤੋਂ ਪਹਿਲਾਂ ਬਾਬਾ ਜੀ ਨੇ ਲੰਗਰ ਦੇ ਨਾਲ ਲੱਗਦੀਆਂ ਇਮਾਰਤਾਂ ਦੇ ਮਾਲਕਾਂ ਨੂੰ ਪ੍ਰੇਰ ਕੇ ਢੁਕਵੀਂ ਕੀਮਤ 'ਤੇ ਖਰੀਦ ਕਰ ਕੇ ਲੰਗਰ ਦੀ ਇਮਾਰਤ ਲਈ ਜਗ੍ਹਾ ਬਣਾਈ ਹੈ ਅਤੇ ਅੱਜ ਇਸ 'ਪੁਰ ਨਵੀਂ ਇਮਾਰਤ ਦੀ ਉਸਾਰੀ ਦੀ

ਅਰੰਭਤਾ ਕੀਤੀ ਗਈ ਹੈ। ਅਰਦਾਸ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਅਰਦਾਸੀਏ ਭਾਈ ਧਰਮ ਸਿੰਘ ਨੇ ਕੀਤੀ।

## ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦਾ ਬਰੇਲ ਲਿਪੀਅੰਤਰਨ

ਸ੍ਰੀ ਅੰਮ੍ਰਿਤਸਰ: ੦੭ ਫਰਵਰੀ- ਹੁਣ ਦ੍ਰਿਸ਼ਟੀਹੀਣ ਵਿਅਕਤੀ ਖੁਦ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਪੜ੍ਹ ਸਕਦੇ ਹਨ। ਸ੍ਰੀ ਹਰਿਮੰਦਰ ਸਾਹਿਬ ਦੇ ਦ੍ਰਿਸ਼ਟੀਹੀਣ ਸਾਬਕਾ ਹਜ਼ੂਰੀ ਰਾਗੀ ਭਾਈ ਗੁਰਮੇਜ ਸਿੰਘ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚਲੀ ਬਾਣੀ ਦਾ ੧੯ ਪੋਥੀਆਂ ਦੇ ਰੂਪ ਵਿਚ ਬਰੇਲ ਲਿਪੀਅੰਤਰਨ ਕੀਤਾ ਹੈ ਅਤੇ ਇਸ ਦਾ ਪਹਿਲਾ ਸਰੂਪ ਸੈਂਟਰਲ ਖਾਲਸਾ ਯਤੀਮਖ਼ਾਨਾ ਨੂੰ ਭੇਟ ਕੀਤਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਵੱਖ-ਵੱਖ ਭਾਸ਼ਾਵਾਂ ਵਿਚ ਭਾਵੇਂ ਅਨੁਵਾਦ ਹੋ ਚੁੱਕਿਆ ਹੈ ਪਰ ਦ੍ਰਿਸ਼ਟੀਹੀਣ ਵਿਅਕਤੀਆਂ ਲਈ ਇਸ ਦਾ ਬਰੇਲ ਲਿਪੀਅੰਤਰਨ ਪਹਿਲੀ ਵਾਰ ਹੋਇਆ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਬਰੇਲ ਲਿਪੀਅੰਤਰਨ ਕਰਨ ਦਾ ਕਾਰਜ ਭਾਈ ਗੁਰਮੇਜ ਸਿੰਘ, ਜੋ ਸ੍ਰੀ ਹਰਿਮੰਦਰ ਸਾਹਿਬ ਵਿਖੇ ਲੰਮਾ ਸਮਾਂ ਹਜ਼ੂਰੀ ਰਾਗੀ ਰਹੇ ਹਨ, ਨੇ ਕਰੀਬ ੧੧ ਵਰ੍ਹਿਆਂ ਵਿਚ ਮੁਕੰਮਲ ਕੀਤਾ ਹੈ। ਭਾਈ ਗੁਰਮੇਜ ਸਿੰਘ ਨੇ ੨੦੧੧ ਵਿਚ ਇਸ ਦਾ ਪਹਿਲਾ ਸਰੂਪ, ਜੋ ੧੯ ਪੋਥੀਆਂ ਦੇ ਰੂਪ ਵਿਚ ਹੈ, ਤਿਆਰ ਕੀਤਾ ਹੈ। ਜਿਸ ਦੇ ੧੧x੧੬ ਇੰਚ ਅਕਾਰ ਦੀਆਂ ੧੯ ਪੋਥੀਆਂ ਵਿਚ ੨੧੫੩ ਅੰਗ ਹਨ।

ਭਾਈ ਗੁਰਮੇਜ ਸਿੰਘ ੧੯੭੧ ਈ: ਵਿਚ ਬਤੌਰ ਰਾਗੀ ਸ਼੍ਰੋਮਣੀ ਕਮੇਟੀ ਦੀ ਨੌਕਰੀ ਵਿਚ ਆ ਗਏ ਅਤੇ ਉਹ ੧੯੯੮ ਈ: ਵਿਚ ਸੇਵਾ ਮੁਕਤ ਹੋਏ ਸਨ। ਇਸ ਅਹਿਮ ਕਾਰਜ ਨੂੰ ਮੁਕੰਮਲ ਕਰ ਕੇ ਉਹ ਆਪਣੇ ਆਪ ਨੂੰ ਵਡਭਾਗਾ ਸਮਝਦੇ ਹਨ।

## ਭਗਤ ਰਵਿਦਾਸ ਜੀ ਦਾ ਜਨਮ ਦਿਹਾੜਾ ਬੜੀ ਸ਼ਰਧਾ-ਭਾਵਨਾ ਨਾਲ ਮਨਾਇਆ ਗਿਆ

ਸ੍ਰੀ ਅੰਮ੍ਰਿਤਸਰ: ੦੭ ਫਰਵਰੀ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਭਗਤ ਰਵਿਦਾਸ ਜੀ ਦਾ ਜਨਮ ਦਿਹਾੜਾ ਗੁਰਦੁਆਰਾ ਮੰਜੀ ਸਾਹਿਬ ਦੀਵਾਨ ਹਾਲ ਸ੍ਰੀ ਅੰਮ੍ਰਿਤਸਰ ਵਿਖੇ ਬੜੀ ਸ਼ਰਧਾ ਭਾਵਨਾ ਨਾਲ ਮਨਾਇਆ ਗਿਆ। ਸ੍ਰੀ ਅਖੰਡ ਪਾਠ ਸਾਹਿਬ ਜੀ ਦੇ ਭੋਗ ਉਪਰੰਤ ਅਰਦਾਸ ਭਾਈ ਕੁਲਵਿੰਦਰ ਸਿੰਘ ਵੱਲੋਂ ਕੀਤੀ ਗਈ। ਇਸ ਮੌਕੇ ਐਡੀ: ਸਕੱਤਰ ਸ. ਸਤਬੀਰ ਸਿੰਘ ਤੇ ਸ. ਮਨਜੀਤ ਸਿੰਘ, ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਮੈਨੇਜਰ ਸ.ਹਰਬੰਸ ਸਿੰਘ ਤੋਂ ਇਲਾਵਾ ਸ਼੍ਰੋਮਣੀ ਕਮੇਟੀ, ਧਰਮ ਪ੍ਰਚਾਰ ਕਮੇਟੀ ਤੇ ਸ੍ਰੀ ਦਰਬਾਰ ਸਾਹਿਬ ਦੇ ਸਮੁੱਚੇ ਸਟਾਫ ਤੋਂ ਇਲਾਵਾ ਵੱਡੀ ਗਿੱਣਤੀ 'ਚ ਸਿੱਖ ਸੰਗਤਾਂ ਨੇ ਹਾਜ਼ਰੀ ਭਰੀ। ■

# ਧਰਮ ਪ੍ਰਚਾਰ ਕਮੇਟੀ ਦੀਆਂ ਪ੍ਰਚਾਰ ਵਹੀਰ ਸਰਗਰਮੀਆਂ

## ਸ੍ਰੀ ਅਕਾਲ ਤਖਤ ਸਾਹਿਬ ਵੱਲੋਂ ਅੰਮ੍ਰਿਤ-ਸੰਚਾਰ ਸਮਾਗਮ

ਭਾਈ ਗੁਰਮੁਖ ਸਿੰਘ ਖਾਲਸਾ ਹੈੱਡ ਗ੍ਰੰਥੀ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਸ੍ਰੀ ਅਕਾਲ ਤਖਤ ਸਾਹਿਬ ਸ੍ਰੀ ਅੰਮ੍ਰਿਤਸਰ ਵੱਲੋਂ ਪੰਜਾਬ ਅਤੇ ਪੰਜਾਬ ਤੋਂ ਬਾਹਰ ਵੱਖ-ਵੱਖ ਸਥਾਨਾਂ 'ਤੇ ਮਹੀਨਾ ਦਸੰਬਰ ੨੦੧੧ ਵਿਚ ਹੋਏ ਅੰਮ੍ਰਿਤ-ਸੰਚਾਰ ਸਮਾਗਮਾਂ ਦੌਰਾਨ ਅੰਮ੍ਰਿਤ-ਪਾਨ ਕਰਨ ਵਾਲੇ ਪ੍ਰਾਣੀਆਂ ਦੀ ਗਿਣਤੀ ਹੇਠ ਲਿਖੇ ਅਨੁਸਾਰ ਹੈ:-

| ਮਿਤੀ | ਅਸਥਾਨ | ਪ੍ਰਾਣੀ |
|---|---|---|
| ੧-੧੨-੧੧ | ਪਿੰਡ ਜੰਡਵਾਲਾ ਹਲਕਾ ਜਲਾਲਾਬਾਦ (ਫਾਜ਼ਿਲਕਾ) | ੨੫ |
| ੪-੧੨-੧੧ | ਸ੍ਰੀ ਅਕਾਲ ਤਖਤ ਸਾਹਿਬ | ੧੯੭ |
| ੪-੧੨-੧੧ | ਗੁਰਦੁਆਰਾ ਸਿੰਘ ਸਭਾ ਨਕੋਦਰ (ਜਲੰਧਰ) | ੩੫ |
| ੪-੧੨-੧੧ | ਗੁਰਦੁਆਰਾ ਸਿੰਘ ਸਭਾ ਲੋਹੀਆਂ ਖਾਸ (ਜਲੰਧਰ) | ੨੫ |
| ੭-੧੨-੧੧ | ਸ੍ਰੀ ਅਕਾਲ ਤਖਤ ਸਾਹਿਬ | ੧੨੨ |
| ੮-੧੨-੧੧ | ਪਿੰਡ ਕੰਗ (ਤਰਨਤਾਰਨ) | ੭੫ |
| ੧੧-੧੨-੧੧ | ਸ੍ਰੀ ਅਕਾਲ ਤਖਤ ਸਾਹਿਬ | ੧੯੦ |
| ੧੩-੧੨-੧੧ | ਪਿੰਡ ਕੱਖਾਂਵਾਲੀ (ਬਠਿੰਡਾ) | ੫੩ |
| ੧੪-੧੨-੧੧ | ਸ੍ਰੀ ਅਕਾਲ ਤਖਤ ਸਾਹਿਬ | ੯੪ |
| ੧੪-੧੨-੧੧ | ਪਿੰਡ ਸਿੱਖਾਂਵਾਲਾ (ਬਠਿੰਡਾ) | ੨੧ |
| ੧੬-੧੨-੧੧ | ਪਿੰਡ ਭੁੱਲਰ (ਬਠਿੰਡਾ) | ੧੩ |
| ੧੭-੧੨-੧੧ | ਪਿੰਡ ਭੀਟੀਵਾਲ (ਬਠਿੰਡਾ) | ੨੭ |
| ੧੮-੧੨-੧੧ | ਸ੍ਰੀ ਅਕਾਲ ਤਖਤ ਸਾਹਿਬ | ੧੫੬ |
| ੨੦-੧੨-੧੧ | ਪਬਲਿਕ ਸਕੂਲ, ਭੋਗਪੁਰ (ਜਲੰਧਰ) | ੧੬ |
| ੨੧-੧੨-੧੧ | ਸ੍ਰੀ ਅਕਾਲ ਤਖਤ ਸਾਹਿਬ | ੧੦੮ |
| ੨੩-੧੨-੧੧ | ਪਿੰਡ ਸੈਦੋਲੇਹਲ (ਸ੍ਰੀ ਅੰਮ੍ਰਿਤਸਰ) | ੪੮ |
| ੨੫-੧੨-੧੧ | ਸ੍ਰੀ ਅਕਾਲ ਤਖਤ ਸਾਹਿਬ | ੧੪੫ |
| ੨੫-੧੨-੧੧ | ਗੁਰਦੁਆਰਾ ਸਾਹਿਬ ਦੇਵਪੁਰੀ ਰਾਏਪੁਰ, ਛੱਤੀਸਗੜ੍ਹ | ੧੬੬ |
| ੨੮-੧੨-੧੧ | ਸ੍ਰੀ ਅਕਾਲ ਤਖਤ ਸਾਹਿਬ | ੧੩੭ |

## ਯੂ.ਪੀ. ਸਿੱਖ ਮਿਸ਼ਨ ਹਾਪੁੜ ਵੱਲੋਂ ਅੰਮ੍ਰਿਤ-ਸੰਚਾਰ ਸਮਾਗਮ

ਸਤਿਕਾਰਯੋਗ ਪ੍ਰਧਾਨ ਸਾਹਿਬ ਜਥੇਦਾਰ ਅਵਤਾਰ ਸਿੰਘ ਜੀ ਦੇ ਯੋਗ ਹੁਕਮਾਂ ਅਨੁਸਾਰ ਮੈਂਬਰ ਸ. ਸੁਖਮੀਤ ਸਿੰਘ 'ਕਾਦੀਆਂ' ਦੀ ਅਗਵਾਈ ਹੇਠ ਇੰਚਾਰਜ ਸ. ਸੁਖਦੇਵ ਸਿੰਘ 'ਤੁੜ' ਵੱਲੋਂ ਸਿੱਖੀ ਦੇ ਪ੍ਰਚਾਰ ਪ੍ਰਸਾਰ ਵਾਸਤੇ ਵੱਖ-ਵੱਖ ਅਸਥਾਨਾਂ ਤੇ ਗੁਰਮਤਿ ਸਮਾਗਮ ਤੇ ਅੰਮ੍ਰਿਤ-ਸੰਚਾਰ ਕਰਵਾਏ ਗਏ। ਆਸ-ਪਾਸ ਦੀਆਂ ਸਿੱਖ ਸੰਗਤਾਂ ਨੇ ਵਧ-ਚੜ੍ਹ ਕੇ ਇਨ੍ਹਾਂ ਸਮਾਗਮਾਂ ਵਿਚ ਹਾਜ਼ਰੀ ਭਰੀ। ਮਿਸ਼ਨ ਹਾਪੜ ਤੋਂ ਪਹੁੰਚੇ ਪੰਜਾਂ-ਪਿਆਰਿਆਂ ਵੱਲੋਂ ਖੰਡੇ-ਬਾਟੇ

ਦੀ ਪਾਹੁਲ ਤਿਆਰ ਕੀਤੀ ਗਈ ਤੇ ਸਿੱਖ ਸੰਗਤਾਂ ਨੇ ਅੰਮ੍ਰਿਤ ਛਕ ਕੇ ਗੁਰੂ-ਘਰ ਦੀਆਂ ਖੁਸ਼ੀਆਂ ਪ੍ਰਾਪਤ ਕੀਤੀਆਂ। ਕਕਾਰ ਧਰਮ ਪ੍ਰਚਾਰ ਕਮੇਟੀ, ਸ੍ਰੀ ਅੰਮ੍ਰਿਤਸਰ ਵੱਲੋਂ ਭੇਟਾ ਰਹਿਤ ਦਿੱਤੇ ਗਏ। ਮਿਸ਼ਨ ਹਾਪੁੜ ਵੱਲੋਂ ਪਹੁੰਚੇ ਪ੍ਰਚਾਰਕਾਂ, ਕਵੀਸ਼ਰੀ ਜਥਿਆਂ, ਰਾਗੀ ਸਿੰਘਾਂ ਨੇ ਸਜੇ ਦੀਵਾਨਾਂ ਅੰਦਰ ਗੁਰੂ ਜੱਸ ਸੁਣਾ ਕੇ ਨਿਹਾਲ ਕੀਤਾ। ਮਿਸ਼ਨ ਵੱਲੋਂ ਵੱਖ-ਵੱਖ ਅਸਥਾਨਾਂ 'ਤੇ ਕੀਤੇ ਗਏ ਅੰਮ੍ਰਿਤ-ਸੰਚਾਰ ਸਮਾਗਮਾਂ ਦੌਰਾਨ ਅੰਮ੍ਰਿਤ-ਪਾਨ ਕਰਨ ਵਾਲੇ ਪ੍ਰਾਣੀਆਂ ਦੀ ਗਿਣਤੀ ਹੇਠ ਲਿਖੇ ਅਨੁਸਾਰ ਹੈ:-

| ਮਿਤੀ | ਅਸਥਾਨ | ਪ੍ਰਾਣੀ |
|---|---|---|
| ੨੫-੧੧-੧੧ | ਗੁਰਦੁਆਰਾ ਭੰਡਾਰਾ ਸਾਹਿਬ, ਸ੍ਰੀ ਨਾਨਕਮਤਾ ਸਾਹਿਬ | ੨੪ |
| ੪-੧੨-੧੧ | ਗੁਰਦੁਆਰਾ ਸਰਮੈਯਾਘਾਟ ਦੂਖ ਸੰਕਟ ਹਰਣ, ਕਾਨਪੁਰ | ੩੦ |
| ੨੧-੧੨-੧੧ | ਗੁ: ਸੰਗਤ ਸਾਹਿਬ, ਪਿੰਡ ਮੂੱਲਾਖੇੜਾ, ਨੇੜੇ ਬਿਲਾਸਪੁਰ (ਰਾਮਪੁਰ) | ੨੭ |
| ੨੪-੧੨-੧੧ | ਗੁਰਦੁਆਰਾ ਭੰਡਾਰਾ ਸਾਹਿਬ, ਸ੍ਰੀ ਨਾਨਕਮਤਾ ਸਾਹਿਬ | ੯ |
| ੩੦-੧੨-੧੧ | ਗੁਰਦੁਆਰਾ ਗੁਰੂ ਨਾਨਕ ਦਰਬਾਰ ਸਿਵਲ ਲਾਈਨ ਜ਼ਿਲ੍ਹਾ ਰਾਮਪੁਰ | ੩੭ |
| ੧-੧-੧੨ | ਗੁਰਦੁਆਰਾ ਗੁਰੂ ਰਾਮਦਾਸ ਨਗਰ ਕਲੋਨੀ, ਜ਼ਿਲ੍ਹਾ ਅਲੀਗੜ੍ਹ | ੧੦ |
| ੯-੧-੧੨ | ਪਿੰਡ ਨੰਗਲਾ ਬਿਜਲੀ ਘਰ, ਤਹਿਸੀਲ ਪਹਾਸੂ ਜ਼ਿਲ੍ਹਾ ਬੁਲੰਦ ਸ਼ਹਿਰ | ੨੭ |
| ੯-੧-੧੨ | ਗੁਰਦੁਆਰਾ ਬੈਕੁੰਠ ਨਗਰ ਜ਼ਿਲ੍ਹਾ ਅਲੀਗੜ੍ਹ | ੧੪ |
| ੧੪-੧-੧੨ | ਗੁਰਦੁਆਰਾ ਗੁਰੂ ਨਾਨਕ ਦਰਬਾਰ, ਹਾਪੁੜ ਮਿਸ਼ਨ | ੪੨ |

## ਸਿੱਖ ਮਿਸ਼ਨ ਹਰਿਆਣਾ ਤੇ ਹਿਮਾਚਲ ਪ੍ਰਦੇਸ਼ ਵੱਲੋਂ ਸਮਾਗਮ

ਸਿੱਖ ਮਿਸ਼ਨ ਹਰਿਆਣਾ ਵੱਲੋਂ ਸਿੱਖ ਧਰਮ ਦੇ ਪ੍ਰਚਾਰ ਅਤੇ ਪ੍ਰਸਾਰ ਦੀ ਲਹਿਰ ਨੂੰ ਅੱਗੇ ਤੋਰਦਿਆਂ ਹੋਇਆਂ ਜਨਵਰੀ ੨੦੧੨ ਵਿਚ ਅੰਮ੍ਰਿਤ-ਸੰਚਾਰ ਸਮਾਗਮ ਕਰਵਾਏ ਗਏ ਜਿਸ ਦੌਰਾਨ ਵੱਖ-ਵੱਖ ਅਸਥਾਨਾਂ 'ਤੇ ਹੇਠ ਲਿਖੇ ਅਨੁਸਾਰ ਪ੍ਰਾਣੀ ਅੰਮ੍ਰਿਤ-ਪਾਨ ਕਰ ਗੁਰੂ ਲੜ ਲੱਗੇ:

| ਮਿਤੀ | ਅਸਥਾਨ | ਪ੍ਰਾਣੀ |
|---|---|---|
| ੩-੧-੧੨ | ਗੁ: ਸਾਹਿਬ ਪਾਤਸ਼ਾਹੀ ਪਹਿਲੀ, ਡੇਰਾ ਭਾਗ ਸਿੰਘ (ਚੀਕਾ ਕੈਥਲ) | ੧੮ |
| ੯-੧-੧੨ | ਗੁ: ਬਾਦਸ਼ਾਹੀ ਬਾਗ (ਅੰਬਾਲਾ) | ੧੧ |
| ੧੭-੧-੧੨ | ਗੁ: ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਕਮਾਣਾ (ਰਤਿਆ) ਫਤਿਆਬਾਦ | ੧੪੪ |
| ੨੩-੧-੧੨ | ਗੁ: ਮਰਦੋਂ ਸਾਹਿਬ ਪਾਤ: ਨੌਵੀਂ ਅਤੇ ਦਸਵੀਂ (ਅੰਬਾਲਾ) | ੪੪ |
| ੧-੨-੧੨ | ਗੁ: ਪੰਜੋਖਰਾ ਸਾਹਿਬ ਪਾਤਸ਼ਾਹੀ ਅੱਠਵੀਂ (ਅੰਬਾਲਾ) | ੧੦੧ |
| ੭-੨-੧੨ | ਗੁ: ਬਾਦਸ਼ਾਹੀ ਬਾਗ (ਅੰਬਾਲਾ) | ੨੦ |

## ਨਾਢਾ ਸਾਹਿਬ ਵਿਖੇ ਅੰਮ੍ਰਿਤ-ਸੰਚਾਰ ਸਮਾਗਮ

ਮੈਨੇਜਰ ਗੁਰਦੁਆਰਾ ਸਾਹਿਬ ਪਾਤਸ਼ਾਹੀ ਦਸਵੀਂ ਨਾਢਾ ਸਾਹਿਬ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਗੁਰਦੁਆਰਾ ਸਾਹਿਬ ਵਿਖੇ ਮਿਤੀ ੧੦-੧੨-੨੦੧੧ ਨੂੰ ਕਰਵਾਏ ਗਏ ਅੰਮ੍ਰਿਤ-ਸੰਚਾਰ ਸਮਾਗਮ ਸਮੇਂ ਕੁੱਲ ੫੧ ਪ੍ਰਾਣੀ ਅੰਮ੍ਰਿਤ ਛਕ ਕੇ ਗੁਰੂ ਲੜ ਲੱਗੇ। ■

ਗੋਲਡਨ ਆਫਸੈੱਟ ਪ੍ਰੈਸ, ਗੁਰਦੁਆਰਾ ਰਾਮਸਰ ਸਾਹਿਬ, ਸ੍ਰੀ ਅੰਮ੍ਰਿਤਸਰ ਤੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਲਈ ਸ. ਦਲਮੇਘ ਸਿੰਘ ਪ੍ਰਿੰਟਰ ਤੇ ਪਬਲਿਸ਼ਰ ਨੇ ਛਪਵਾ ਕੇ ਦਫ਼ਤਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਤੋਂ ਪ੍ਰਕਾਸ਼ਿਤ ਕੀਤਾ। *ਮਿਤੀ ੫-੩-੨੦੧੨*